**ਪਿੱਸੂ ਪੈਣੇ,** ਕ੍ਰਿ:—ਫਿਕਰ ਲੱਗਣਾ, ਡਰ ਪੈਣਾ, ਘਾਬਰਨਾ ॥

**ਪਿੱਸੂ ਮਾਰ,** ਪੁ:—ਪਿੱਸੂਆਂ ਨੂੰ ਹਟਾਉਣ ਵਾਲੀ ਇੱਕ ਬੂਟੀ ॥

**ਪਿਸਾਉਣਾ**
**ਪਿਸਾਈ** } 'ਪਿਸਵਾਉਣਾ, ਆਦਿਕ' ਵੇਖੋ ॥

**ਪਿਹਾਕ,** ਪੁ:—ਪੀਹਣ ਵਾਲਾ ॥

**ਪਿਕੰਬਰ,** ਪੁ:—ਪਰਮੇਸ਼ਰ ਦਾ ਭੇਜਿਆ ਹੋਯਾ, ਨਬੀ, ਰਸੂਲ ॥

**ਪਿਕੰਬਰੀ,** ਸ:—ਪਿਕੰਬਰ ਦਾ ਕੰਮ ਜੋ ਗੁਣ ਜਾ ਸੱਤਿਆ ॥

ਵਿ:—ਪਿਕੰਬਰ ਦਾ ( ਪਿਕੰਬਰੀ ਵਾਕ = ਅਰੀਮ ਦੀ ਬਾਣੀ )॥

**ਪਿੰਗਲ,** ਪੁ:—ਛੰਦਾ ਬੰਦੀ ਦੀ ਵਿੱਦਯਾ, ਪਿੰਗਲਾ ॥

**ਪਿੰਗਲਾ,** ਸ:—ਇੱਕ ਨਾੜੀ ॥

**ਪਿੰਗਲਾ,** ਪੁ:
**ਪਿੰਗਲੀ,** ਸ: } ਜਿਸਦੇ ਹੱਥ ਪੈਰ ਨਾਂ ਚੱਲਣ, ਲੂਲ੍ਹਾ ( ਲ੍ਹੀ ) ॥

**ਪਿਘਲਣਾ,** ਕ੍ਰਿ:—'ਪੰਘਰਨਾ' ਵੇਖੋ ॥

**ਪਿਘਲਾਉ,** ਪੁ:—ਪੰਘਰਨ ਦਾ ਕੰਮ ॥

**ਪਿਘਲਾਉਣਾ,** ਕ੍ਰਿ:—'ਪਘਾਰਨਾ' ਵੇਖੋ ॥

**ਪਿਘਲਾਊ,** ਵਿ:—ਜੋ ਪਘਾਰਿਆ ਜਾ ਸੱਕੇ ॥

**ਪਘਲਾਈ,** ਸ:—ਪਿਘਲਾਉਣ ਦੀ ਮਜੂਰੀ ॥

**ਪਿਚਕਣਾ,** ਕ੍ਰਿ:—ਨਪਿੱਡੇ ਜਾਣਾ, ਸੁੰਗੜਨਾ ॥

**ਪਿਚਕਾਉਣਾ,** ਕ੍ਰਿ:—ਨਪਿੱਤਣਾ, ਘੁੱਟਣਾ, ਸੁੰਗੇੜਨਾ ॥

**ਪਿਚਕਾਰਾ,** ਪੁ:—ਵਿਆਹ ਸ਼ਾਦੀ ਦੀਆਂ ਖੇਡਾਂ, ਅੰਗ ॥

**ਪਿਚਕਾਰੀ,** ਸ:—ਇੱਕ ਨਲਕੀ ਜਿਸ ਵਿੱਚ ਪਾਣੀ ਆਦਿਕ ਭਰਕੇ ਪਿੱਛੋਂ ਡੰਡੀ ਦੇ ਦਬਾਉ ਨਾਲ ਉਸਦੀ ਧਾਰ ਦੂਰ ਤਕ ਪੁਚਾਉਂਦੇ ਹਨ ( ਚਲਾਉਣੀ,ਮਾਰਨੀ ) ॥

**ਪਿਚਕਾਰੀ ਕਰਨੀ,** ਕ੍ਰਿ:—ਮਨੁਖ ਦੇ ਸਰੀਰ ਵਿਚ ਦੇਣੋਂ ਪਿਚਕਾਰੀ ਨਾਲ ਪਾਣੀ ਆਦਿਕ ਚਾੜ੍ਹਨਾ ॥

**ਪਿੱਛ,** ਸ:—ਉਬਲੇ ਹੋਏ ਚੌਲਾਂ ਦਾ ਪਾਣੀ ॥

**ਪਿਛਲ ਖੁਰੀ,** ਕ੍ਰਿ: ਵਿ:—ਪਿਛਲੇ ਪਾਸੇ ॥ ਸ:—ਡਾਇਣ ॥

**ਪਿਛਲੱਗ,** ਸ:,ਪੁ:—ਪਹਿਲੇ ਖੌਂਦ ਤੋਂ ਕਿਸੇ ਤੀਮਤ ਦਾ ਬਾਲ,ਨੌਕਰ ਦੀ ਉਲਾਦ, ਜੋ ਕਿਸੇ ਦੇ ਮਗਰ ਚੱਲੇ ॥

**ਪਿਛਲਾ,** ਪੁ:
**ਪਿਛਲੀ,** ਸ: } ਵਿ:—ਪਿੱਛੇ ਦਾ ( ਦੀ ), ਜੋ ਮਗਰੋਂ ਆਵੇ ॥

**ਪਿਛਲੀ ਰਾਤ,** ਸ:—ਪ੍ਰਭਾਤ, ਜਦੋਂ ਪਹਿਰ ਰਾਤ ਰਹੇ ॥

**ਪਿਛਵਾੜਾ,** ਪੁ:
**ਪਿਛਵਾੜੀ,** ਸ: } ਪਿਛਲੇ ਪਾਸੇ ਦੀ ਜਗਾ ॥

**ਪਿੱਛਾ,** ਪੁ:—ਬੀਤਿਆ ਹੋਯਾ ਵੇਲਾ, ਪਿੱਛੇ ਜਾਣ ਦਾ ਕੰਮ ॥

**ਪਿੱਛਾ ਕਰਨਾ,** ਕ੍ਰਿ:—ਪਿੱਛੇ ਪਿੱਛੇ ਜਾਣਾ, ਮਗਰ ਲੱਗਣਾ ॥

**ਪਿੱਛਾ ਛੱਡਣਾ,** ਕ੍ਰਿ:—ਪਰਵਾਹ ਨ ਕਰਨੀ, ਮਨ ਹਟਾ ਲੈਣਾ ॥

**ਪਿੱਛਾ ਛੁਡਾਉਣਾ,** ਕ੍ਰਿ:—ਕਿਸੇ ਦੀ ਫਾਹੀ ਥੋਂ ਨਿਕਲਨਾ ॥

**ਪਿਛਾਹਾਂ,** ਕ੍ਰਿ: ਵਿ:—ਪਿੱਛੇ ਪਿੱਛੇ, ਮਗਰ, ਪਿੱਠ ਵੱਲ ॥

**ਪਿਛਾਹੁਟਾ,** ਕ੍ਰਿ:—ਉਬਲੇ 'ਹੋਏ ਚੌਲਾਂ ਵਿਚ' ਪਿੱਛ ਕੱਢ ਦੇਣੀ ॥

**ਪਿਛਾੜੀ,** ਸ:—ਪਿਛਲਾ ਪਾਸਾ, ਘੋੜੇ ਦੀਆਂ ਪਿਛਲੀਆਂ ਲੱਤੀਆਂ ਦਾ ਰੱਸਾ ॥

**ਪਿੱਛੇ,** ਕ੍ਰਿ: ਵਿ:—ਪਿੱਠ ਵੱਲ, ਮਗਰ, ਕਰਕੇ ਖਾਤਰ, ਵਾਸਤੇ, ਨਾਂ ਹੋਣ ਵੇਲੇ, ਦੀ ਥਾਂ ॥

**ਪਿੱਛੇ ਆਉਣਾ,** ਕ੍ਰਿ:—ਅਵੇਰ ਕਰਕੇ ਆਉਣਾ ॥

**ਪਿੱਛੇ ਪਾਉਣਾ,** ਕ੍ਰਿ:—ਅੱਗੇ ਲੰਘ ਜਾਣਾ, ਜਮਾ ਕਰਨਾ ।

**ਪਿੱਛੇ ਪਿੱਛੇ,** ਕ੍ਰਿ: ਵਿ:—ਇੱਕ ਦੂਜੇ ਦੇ ਮਗਰ ਨਾਲੋ ਨਾਲ ॥

**ਪਿੱਛੇ ਪੈਣਾ,** ਕ੍ਰਿ:—ਮਗਰ ਲੱਗਣਾ, ਦੁਖ ਦੇਣਾ ॥

**ਪਿਛੇਤ,** ਪੁ:—ਕੋਈ ਕੰਮ ਪਿੱਛੋਂ ਕਰਨਾ ॥

**ਪਿਛੇਤਾ,** ਵਿ:—ਜੋ ਕੰਮ ਪਿੱਛੋਂ ਕੀਤਾ ਜਾਵੇ ॥

**ਪਿੱਛੋਂ,** ਕ੍ਰਿ: ਵਿ:, ਅਵ:—ਮਗਰੋਂ, ਜਦੋਂ ਸਮਾ ਬੀਤ ਜਾਵੇ ॥

**ਪਿੱਛੋਂ ਤੋੜੀ,** ਕ੍ਰਿ: ਵਿ:—ਓੜਕ ਨੂੰ, ਅਖੀਰ ਤੱਕ॥

**ਪਿਛੋਕਾ,** ਪੁ:—ਜੱਦ, ਕੁਲ, ਘੋੜੇ ਦੀ ਪਿਛਾੜੀ ਵੱਡਿਆਂ ਦਾ ਟੱਬਰ ॥

**ਪਿਛੌਂਟੀ,** ਸ:—ਜਿਸ ਪੱਟੀ ਆਦਿਕ ਨਾਲ ਪਿੱਠ ਉੱਤੇ ਚੁੱਕਿਆ ਹੋਇਆ ਭਾਰ ਕਾਬੂ ਰੱਖਣ ਲਈ ਬੰਨ੍ਹਿਆ ਜਾਵੇ ॥

**ਪਿੰਜ,** ਪੁ:—ਪਹੀਆ, ਗੱਡੀ ਦਾ ਚੱਕਰ ॥

**ਪਿੰਜਣਾ,** ਕ੍ਰਿ:—ਧੁਣਖੀ ਨਾਲ ਰੂੰ ਸਾਫ ਅਤੇ ਮੁਲੈਮ ਕਰਨੀ ॥

**ਪਿੰਜਣੀ,** ਸ:—ਬਾਹਰਲੀ ਲੱਕੜ ਜਿਸ ਨਾਲ ਗੱਡੇ ਦੇ ਪਹੀਏ ਕਾਬੂ ਰਹਿੰਦੇ ਹਨ ॥

**ਪਿੰਜਰ,** ਪੁ:—ਹੱਡੀਆਂ ਦਾ ਢਾਂਚਾ, ਛਾਤੀ ॥

**ਪਿੰਜਰਾ,** ਪੁ:
**ਪਿੰਜਰੀ,** ਸ:
} ਪੰਖੇਰੂਆਂ ਦਾ ਲੋਹੇ ਜਾਂ ਬਾਂਸ ਦਾ ਘਰ ਜਿਸਦੇ ਅੰਦਰੋਂ ਉਹ ਉਡ ਨਾ ਸੱਕਣ ॥

**ਪਿੰਜਾਉਣਾ,** ਕ੍ਰਿ:—ਪਿੰਜਣ ਦਾ ਕੰਮ ਕਰਾਉਣਾ।

**ਪਿੰਜਾਈ,** ਸ:—ਰੂੰ ਪਿੰਜਣ ਦਾ ਕੰਮ ਜਾਂ ਮਜੂਰੀ ॥

**ਪਿੰਜੁਣ,** ਪੁ:—ਰੂੰ ਪਿੰਜਣ ਵਾਲਾ ਜੰਤ੍ਰ, ਧੁਣਖੀ ॥

**ਪਿੱਟਣਾ,** ਕ੍ਰਿ:—ਛਾਤੀ ਮੱਥੇ ਆਦਿਕ ਉੱਤੇ ਜ਼ੋਰ ਨਾਲ ਹੱਥ ਮਾਰਨੇ, ਸਿਆਪਾ ਕਰਨਾ, ਖਿਝਣਾ, ਛਿੱਥੇ ਹੋਣਾ ॥

**ਪਿੱਟ ਪਟਊਆ,** ਪੁ:—ਸਿਆਪਾ, ਪਿੱਟਣ ਰੋਣ ਦਾ ਕੰਮ, ਝਗੜਾ ॥

**ਪਿਟਵਾਹਾਂ,** ਪੁ:—ਪੇਟ, ਢਿੱਡ ॥

**ਪਿਟਾਉਣਾ,** ਪੁ: ਪਿਟਣ ਦਾ ਕੰਮ, ਝਗੜਾ, ਬਖੇੜਾ ॥

**ਪਿਟਾਉਣਾ,** ਕ੍ਰਿ: ਪਿੱਟਣ ਦਾ ਕੰਮ ਕਰਾਉਣਾ, ਖਿਝਾਉਣਾ ॥

**ਪਿਟਾਰ (ਰਾ)** / **ਪਿਟਾਰੀ** } 'ਪਟਾਰ' ਆਦਿਕ ਵੇਖੋ ॥

**ਪਿੱਠ,** ਸਃ—ਧੜ ਦਾ ਪਿਛਲਾ ਪਾਸਾ, ਕੰਡ ਢੂਹੀ ॥

**ਪਿੱਠ ਦੇ ਜਾਣੀ,** ਕ੍ਰਿਃ—ਛਡਕੇ ਨੱਠ ਜਾਣਾ ॥

**ਪਿੱਠ ਪਿੱਛੇ,** ਕ੍ਰਿਃ ਵਿਃ—ਜਿਸ ਵੇਲੇ ਕੋਈ ਨਾਂ ਹੋਵੇ ॥

**ਪਿੱਠ ਪੂਰਨੀ,** ਕ੍ਰਿਃ—ਮੱਦਦ ਕਰਨੀ ॥

**ਪਿੱਠ ਲੱਗਣੀ,** ਕ੍ਰਿਃ—ਕੁਸ਼ਤੀ ਵਿਚ ਢਹਿ ਪੈਣਾ, ਪਿੱਠ ਦੇ ਭਾਰ ਪੈਣਾ, ਪਸ਼ੂ ਦੀ ਪਿੱਠ ਗਲ ਜਾਣੀ ॥

**ਪਿੱਠੂ,** ਪੁਃ—ਪਿੱਠ ਉੱਤੇ ਲੈ ਜਾਣ ਵਾਲੀ ਇੱਕ ਟੋਕਰੀ ॥

**ਪਿੰਡ,** ਪੁਃ—ਗਿਰਾਂ, ਬਹੁਤ ਛੋਟੀ ਬਸਤੀ, ਪਿਤਰਾਂ ਦੇ ਨਮਿੱਤ ਦੇਣ ਵਾਲਾ ਚੌਲ ਆਦਿਕ ਦਾ ਗੋਲਾ, ਇੱਕ ਤਰ੍ਹਾਂ ਦੀ ਖਜੂਰ ॥

**ਪਿੰਡ ਪਾਉਣੇ** / **ਪਿੰਡ ਭਰਾਉਣੇ** } ਕ੍ਰਿਃ—ਚੌਲ ਆਦਿਕ ਦੇ ਗੋਲੇ ਪਿਤਰਾਂ ਦੇ ਨਮਿੱਤ ਦੇਣੇ (ਸਰਾਧ ਜਾਂ ਕਿਰਿਆ ਕਰਮ ਵਿੱਚ) ॥

**ਪਿੰਡੇ ਹੱਥ ਲਾਉਣਾ** ਕ੍ਰਿਃ—ਕਿਸੇ ਦੇ ਪਿੰਡੇ ਉੱਤੇ ਹੱਥ ਰੱਖਕੇ ਉਹ ਦੀ ਸਹੁੰ ਖਾਣੀ ॥

**ਪਿੰਡਾਰਾ** ਪੁਃ—ਦੱਖਣ ਦੇ ਲੁਟੇਰਿਆਂ ਦੀ ਇੱਕ ਜਾਤ ॥

**ਪਿੰਡੀ** ਸਃ—ਇੱਕ ਅੱਧੇ ਗੋਲੇ ਦੀ ਸ਼ਕਲ ਦਾ ਪੱਥਰ ਜਿਸ ਨੂੰ ਦੇਵੀ ਕਰਕੇ ਮੰਨਦੇ ਹਨ, ਰੇਤ ਦੀ ਢੇਰੀ, ਮਿੱਟੀ ਦੀ ਬੁਰਜੀ, ਇੱਕ ਸ਼ਹਿਰ (ਰਾਵਲ ਪਿੰਡੀ) ॥

**ਪਿੰਡੋਰਾ** ਪੁਃ—ਛੋਟਾ ਪਿੰਡ ਜਾਂ ਗਿਰਾਂ ॥

**ਪਿੰਡੋਲ** ਪੁਃ—ਇੱਕ ਤਰਾਂ ਦੀ ਲੰਮੀ ਰਾਜੀ ॥

**ਪਿੱਤ** ਪੁਃ, ਸਃ—ਗਰਮੀ, ਵਾਰੀ, ਸੌਦਾ, ਗਰਮੀ ਕਰਕੇ ਪਿੰਡੇ ਉੱਤੇ ਜੋ ਨਿੱਕੇ ਨਿੱਕੇ ਦਾਣੇ ਨਿਕਲ ਆਉਂਦੇ ਹਨ, ਇੱਕ ਪੀਲਾ ਕੌੜਾ ਪਾਣੀ ਜੋ ਜਿਗਰ ਵਿੱਚੋਂ ਨਿਕਲਦਾ ਹੈ ॥

**ਪਿਤਕਾਉਣਾ** ਕ੍ਰਿਃ—ਚੰਗੀ ਤਰਾਂ ਤੰਗ ਕਰ ਲੈਣਾ, ਔਖਾ ਕਰਨਾ, ਪਿੱਛੇ ਪੈਣਾ, ਭਾਲਣਾ ॥

**ਪਿਤੰਦਰ** ਪੁਃ—ਪੀਉ, ਦਾਦਾ, ਵੱਡੇ, (ਨਿੰਦਾ ਵਾਚਕ) ॥

**ਪਿੱਤ ਪਾਪੜਾ** ਪੁਃ—ਇੱਕ ਠੰਢੀ ਦੁਆ, ਇੱਕ ਬੂਟੀ ॥

**ਪਿਤੰਬਰ** ਪੁਃ—ਪੀਲਾ ਰੇਸ਼ਮੀ ਕੱਪੜਾ ॥

**ਪਿਤੰਬਰ ਧਾਰੀ** ਪੁਃ—ਬਿਸ਼ਨ ਦੇਉਤਾ, ਕ੍ਰਿਸ਼ਨ ਜੀ

**ਪਿਤਰ** ਪੁਃ—ਪੇਉ ਦਾਦਾ, ਵੱਡੇ, ਜੋ ਵੱਡੇ ਮਰ ਗਏ ਹਨ ॥

**ਪਿਤਰ ਤਰਪਣ** ਪੁਃ / **ਪਿਤਰਾਂ ਨੂੰ ਪਾਣੀ ਦੇਣਾ** } ਪਿਤਰਾਂ ਦੇ ਨਾਉਂ ਤੇ ਪਾਣੀ ਤਲੀ ਵਿਚ ਲੈਕੇ ਮੰਤ੍ਰ ਪੜ੍ਹਕੇ ਛੱਡ ਦੇਣਾ ॥

**ਪਿਤਰ ਪੱਖ** ਪੁਃ—ਅੱਸੂ ਦਾ ਕ੍ਰਿਸ਼ਨ ਪੱਖ ॥

**ਪਿਤਰਾਂ ਦੇ ਅਰਪਣ** ਵਿਃ—ਪਿਤਰਾਂ ਦੇ ਨਾਉਂ ਤੇ ਜੋ ਕੁਝ ਦਿੱਤਾ ਜਾਵੇ ॥

**ਪਿਤਰਾਈ** ਸਃ—ਪਿਤਰਾਂ ਦੀਆਂ ਤਿੰਨ ਪੀੜ੍ਹੀਆਂ, ਪੇਉ ਦਾਦਾ, ਪੜਦਾਦਾ ॥

**ਪਿੱਤਲ,** ਪੁ:—ਪੀਲੇ ਰੰਗ ਦੀ ਮਸ਼ਹੂਰ ਧਾਤ ॥

**ਪਿੱਤਲੀ,** ਵਿ:—ਪਿੱਤਲ ਦਾ (ਦੀ) ॥

**ਪਿੱਤਲੀਆ** ਵਿ:—ਪਿੱਤਲ ਦਾ ਜਾਂ ਜਿਸ ਵਿੱਚ ਪਿੱਤਲ ਦਾ ਮੇਲ ਹੋਵੇ ॥

**ਪਿਤਾ,** ਪੁ:—ਪੇਉ, ਬਾਪ, ਜਿਸ ਮਰਦ ਦੀ ਉਲਾਦ ਹੋ ॥

**ਪਿਤਾ ਪਿਤਾਮਾ,** ਪੁ:—ਪੇਉ ਦਾਦਾ, ਵੱਡੇ ॥

**ਪਿਤਾ ਪੁਰਖੀ,** ਵਿ:—ਜੋ ਗੱਲ ਵੱਡਿਆਂ ਤੋਂ ਹੁੰਦੀ ਆਈ ਹੈ ॥

**ਪਿੱਤਾ,** ਪੁ:—ਪਿੱਤ, ਸਰੀਰ ਵਿੱਚ ਪਿੱਤ ਦੀ ਥੈਲੀ, ਹੌਸਲਾ, ਹਿੰਮਤ, ਗੁੱਸਾ, ਤੇਜ਼ੀ, ਜੋਸ਼, ਹਠ ॥

**ਪਿੱਤਾ ਮਾਰਨਾ,** ਕ੍ਰਿ:—ਗੁੱਸਾ ਰੋਕਣਾ, ਮਨ ਵੱਸ ਕਰ ਲੈਣਾ ॥

**ਪਿੱਤੇ ਛੋਹੀਆਂ** ਸ:—(ਬਹੁ:), ਦਿਰਕਰਾਂ, ਝਿੜਕੀਆਂ, ਧਮਕੀਆਂ ( ਲਾਉਣੀਆਂ ) ॥

**ਪਿਦੜਾ (ਪਿੱਦਾ),** ਪੁ: }
**ਪਿਦੜੀ (ਪਿੱਦੀ),** ਸ: } ਇੱਕ ਛੋਟਾ ਪੰਛੀ, ਨਿੱਕਾ ਮਨੁੱਖ ॥

**ਪਿਨ,** ਸ:—ਕਾਗਤ ਨੱਥਣ ਵਾਲੀ ਸੂਈ (ਨੱਕੇ ਬਿਨਾ) ॥

**ਪਿੰਨ,** ਪੁ:—ਚੌਲ ਜਾਂ ਖੰਡ ਜਾਂ ਮਿੱਟੀ ਜਾਂ ਗੋਹੇ ਦੀ ਗਿਲਟੀ, ਬਕੇਵੇਂ ਦੇ ਵੱਟ (ਪੇ ਜਾਣੇ), ਆਲਸੀ ॥

**ਪਿਨਸ਼ਨ,** ਸ:—ਪੁਰਾਣੇ ਨੌਕਰ, ਨੂੰ ਨੌਕਰੀ ਛੱਡਣ ਮਗਰੋਂ ਜੋ ਰਕਮ ਗੁਜ਼ਾਰੇ ਵਾਸਤੇ ਸਾਰੀ ਉਮਰ ਮਿਲਦੀ ਹੈ ॥

**ਪਿਨਸ਼ਨਰ,** ਪੁ:—ਪਿਨਸ਼ਨ ਲੈਣ ਵਾਲਾ ॥

**ਪਿੰਨਣਾ,** ਕ੍ਰਿ:—ਮੰਗਣਾ, (ਫਕੀਰਾਂ ਵਾਕਰ) ॥

**ਪਿੰਨਾ,** ਕ੍ਰਿ:—ਸੂਤ੍ਰ ਜਾਂ ਡੋਰੀ ਜਾਂ ਮਠਿਆਈ ਜਾਂ ਮਿੱਟੀ ਦਾ ਗੋਲਾ ॥

**ਪਿੰਨੀ,** ਸ:—ਛੋਟਾ ਪਿੰਨਾ, ਮਛਲੀਆਂ ਦਾ ਗੁੰਛ ਗੋਡੇ ਤੋਂ ਥੱਲੇ ਲੱਤ ਦਾ ਮੋਟਾ ਹਿੱਸਾ ॥

**ਪਿੱਪ,** ਸ:—ਪਿੱਪਲ ਦੇ ਰੁੱਖ ਦਾ ਫਲ ॥

**ਪਿੰਪਣੀ,** ਸ: ਅੱਖ ਦੇ ਪਤਾਂਦਿਆਂ ਦੇ ਵਾਲ ॥

**ਪਿਪਰਮਿੰਟ,** ਸ:—ਪੂਦਨੇ ਦਾ ਵਲੈਤੀ ਸਤ ॥

**ਪਿੱਪਲ,** ਪੁ:—ਇੱਕ ਮਸ਼ਹੂਰ ਪਵਿਤ੍ਰ ਬਿਰਛ ॥

**ਪਿਪਲਾਂ,** ਸ:—(ਬਹੁ:) ਪਿੱਪਲ ਦੇ ਫਲ, ਲਾਲ ਮਿਰਚਾਂ ॥

**ਪਿੱਪਲਾ ਗੌਂਦ,** ਸ:—ਕਿੱਕਰ ਦੀ ਲਾਲ ਗੌਂਦ ਜਿਸ ਦੀ ਲਾਲ ਸਿਆਹੀ ਬਣਦੀ ਹੈ ॥

**ਪਿੱਪਲਾ ਮਿੰਟ,** ਸ:—'ਪਿਪਰ ਮਿੰਟ' ਵੇਖੋ ॥

**ਪਿੱਪਲਾ ਮੂਲ,** ਪੁ:—ਲੰਮੀ ਮਿਰਚ ਦੀ ਜੜ੍ਹ ॥

**ਹਰ ਮਸਾਲੇ ਪਿੱਪਲਾ ਮੂਲ,** ਵਿ:—ਜੋ ਹਰ ਕੰਮ ਕਰਨ ਲੱਗੇ ॥

**ਪਿਪਲੀਹੀ,** ਸ:—ਇਕ ਵੱਡਾ ਕਾਲਾ ਕੀੜਾ ॥

**ਪਿੱਪੂ,** ਪੁ:—ਇੱਕ ਤਰਾਂ ਦੀ ਘੰਟੀ ਜੇਹੀ ਬੂਟੀ ॥

**ਪਿਰ,** ਪੁ:—ਖੌਂਦ, ਖਸਮ ॥

**ਪਿਰਚ,** ਸ:—ਨਿੱਕੀ ਰਕਾਬੀ ਜਿਸ ਵਿਚ ਚਾਹ ਦੀ ਪਿਆਲੀ ਰੱਖਦੇ ਹਨ ॥

**ਪਿਰਤ,** ਸ:—ਦਸਤੂਰ, ਆਦਤ, ਚਾਲ ॥

**ਪਿਰਤਪਾਲ (ਲਾ),** ਸ:—ਪਾਲਣ ਦਾ ਕੰਮ, ਪਰਵਸਤੀ ( ਕਰਨਾ ) ॥

**ਪਿਰਤ ਬਿੰਬ,** ਪੁ:—ਮੂਰਤ, ਪਰਛਾਵਾਂ ॥

**ਪਿਰਤਮਾ,** ਸ:—ਮੂਰਤ, ਬੁਤ ॥

**ਪਿਰਥਮੀ**
**ਪਿਰਥਵੀ (ਥੀ)** } ਸ:—ਧਰਤੀ, ਜ਼ਮੀਨ, ਸੰਸਾਰ ॥

**ਪਿਰਥੀ ਨਾਥ**
**ਪਿਰਥੀ ਪਤੀ**
**ਪਿਰਥੀ ਪਾਲ**
**ਪਿਰਥੀ ਰਾਜ** } ਪੁ:—ਰਾਜਾ, ਪਰਮੇਸ਼ਰ ॥

**ਪਿਰੋਣਾ** ਕ੍ਰਿ:—'ਪਰੋਣਾ' ਵੇਖੋ ॥

**ਪਿਲਸਣ,** ਸ:—'ਪਿੰਸਲ' ਵੇਖੋ ॥

**ਪਿਲਕਣ,** ਪੁ:—ਇੱਕ ਰੁਖ ਜਿਸ ਦੇ ਪਤ੍ਰ ਅੰਬ ਦੇ ਪਤ੍ਰਾਂ ਵਾਂਗਰ ਹੁੰਦੇ ਹਨ ਪਰ ਛੋਟੇ ॥

**ਪਿਲਚਣਾ,** ਕ੍ਰਿ:—ਮਨੁਖ ਦਾ ਕਿਸੇ ਦੇ ਮਗਰ ਲੱਗਣਾ, ਚੰਬੜਨਾ ॥

**ਪਿਲਚਾਉਣਾ,** ਕ੍ਰਿ:—ਫਸਾਉਣਾ, ਚੰਬੜਾਉਣਾ ॥

**ਪਿਲਛੀ,** ਸ:—ਇੱਕ ਰੁੱਖ ਜਿਸ ਦੀਆਂ ਟਹਿਣੀਆਂ ਦੀਆਂ ਟੋਕਰੀਆਂ ਬਣਦੀਆਂ ਹਨ ॥

**ਪਿਲਣਾ,** ਕ੍ਰਿ:—ਪੀਠੇ ਜਾਣਾ, ਮਲੇ ਦਲੇ ਜਾਣਾ, ਧੱਕੇ ਜਾਣਾ ॥

**ਪਿਲੱਤਣ,** ਸ:—ਪੀਲਾ ਰੰਗ, ਜ਼ਰਦੀ ॥

**ਪਿਲਨਾ,** ਕ੍ਰਿ:—ਧੱਕਾ ਕਰਨਾ, ਲਤਾੜਨਾ, ਉੱਪਰ ਜਾ ਪੈਣਾ ॥

**ਪਿਲਪਿਲਾ,** ਵਿ:—ਨਰਮ, ਪੋਲਾ (ਫਲ ਆਦਿਕ) ॥

**ਪਿਲਪਿਲਾਉਣਾ,** ਕ੍ਰਿ:—ਨਰਮ ਜਾਂ ਪੋਲਾ ਹੋਣਾ ॥

**ਪਿਲਪਿਲਾਣ,** ਸ:—ਪਿਲਪਿਲਾ ਹੋਣ ਦਾ ਗੁਣ ॥

**ਪਿਲਵਈਆ**
**ਪਿਲਵੱਯਾ** } ਵਿ:—ਜੋ ਪੀਲਣ ਨੂੰ ਦੇਵੇ, ਪੀਲਣ ਵਾਲਾ ॥

**ਪਿਲਵਾਉਣਾ,** ਕ੍ਰਿ:—ਪੀਲਣ ਜਾਂ ਪਿਆਉਣ ਦਾ ਕੰਮ ਕਰਾਉਣਾ, ਧੱਕਾ ਕਰਾਉਣਾ, ਲਤਾੜਵਾਉਣਾ ॥

**ਪਿਲਵਾਈ,** ਸ:—ਪਿਆਉਣ ਦਾ ਕੰਮ ਜਾਂ ਮਜੂਰੀ ॥

**ਪਿੱਲਾ,** ਪੁ:—ਵਿ:—ਪੀਲਾ, ਜ਼ਰਦ, ਅੱਧਾ ਪੱਕਾ, ਕੁੱਤੇ ਦਾ ਬੱਚਾ, ਸ਼ੇਖ ਆਦਮੀ ॥

**ਪਿਲਾਉਣਾ,** ਕ੍ਰਿ:—ਪੀਲਣ ਨੂੰ ਦੇਣਾ, ਪੀਲਣ ਦਾ ਕੰਮ ਕਰਾਉਣਾ ॥

**ਪਿਲਾਈ,** ਸ:—ਪਿਆਉਣ ਦਾ ਕੰਮ ਜਾਂ ਮਜੂਰੀ ॥

**ਪਿਲਾਕ,** ਵਿ:—ਬਹੁਤ ਪੀਲਣ ਵਾਲਾ, 'ਪਲਾਕ' ਭੀ ਵੇਖੋ ॥

**ਪਿੱਲੀ,** ਸ:, ਵਿ:—ਪੀਲੀ, ਅਧੀ ਪੱਕੀ ( ਇੱਟ ) ॥

**ਕੱਚੀ ਪਿੱਲੀ ਗੱਲ,** ਸ:—ਜਿਸ ਗੱਲ ਦਾ ਵਸਾਹ ਨਹੀਂ ॥

**ਪਿਵਾਉਣਾ** / **ਪਿਵਾਈ** } 'ਪਿਲਾਉਣਾ' ਆਦਿਕ ਵੇਖੋ ॥

**ਪਿੜ,** ਪੁ:—ਜਿਸ ਥਾਂ ਤੇ ਅਨਾਜ ਕੱਠਾ ਕੀਤਾ ਹੋਵੇ, ਜਿੱਥੇ ਕੁਸ਼ਤੀ ਖੇਡ ਜਾਂ ਪਸ਼ੂਆਂ ਦੀ ਲੜਾਈ ਹੋਵੇ। ਥਪੌੜ ॥

**ਪਿੜ ਬੰਨ੍ਹਣਾ,** ਕ੍ਰਿ:—ਲੋਕਾਂ ਦਾ ਘੇਰਾ ਪਾਕੇ ਖਲੋ ਜਾਣਾ ॥

**ਪਿੜਤਾ,** ਪੁ:—ਪਟਾਰ, ਟੋਕਰਾ ॥

**ਪਿੜਾ,** ਪੁ:—ਤੀਲੀਆਂ ਦੀ ਢੱਕਣ ਵਾਲੀ ਪਟਾਰੀ ॥

**ਪਿੜਾਉਣਾ,** ਕ੍ਰਿ:—ਪੁਣਵਾਉਣਾ, ਦਬਵਾਉਣਾ, ਪਿਸਵਾਉਣਾ, ਖਿੜਵਾਉਣਾ, ਪੀੜ ਹੋਣੀ ॥

**ਪਿੜਿਆਈ,** ਸ:—ਗੰਨੇ ਦੀਆਂ ਕੇਵਲਾਂ ॥

**ਪਿੜੀ,** ਸ:—ਇੱਕ ਨਿੱਕੀ ਜਿਹੀ ਚੌਰਸ ਸ਼ਕਲ ਜੋ ਖਿੱਦੋ ਜਾਂ ਮੰਜੇ ਆਦਿਕ ਉਣਨ ਵਿਚ ਪਾਈ ਜਾਂਦੀ ਹੈ, ਵਾਂਸ ਜਾਂ ਤੀਲੀਆਂ ਦੀ ਬਹੁਤ ਛੋਟੀ ਟੋਕਰੀ ॥

**ਪੀ** / **ਪੀਆ** } ਪੁ:—ਖੌਂਦ, ਪਿਆਰਾ, ਮਿੱਤ੍ਰ, ਆਸ਼ਕ, ਮਸ਼ੂਕ ॥

**ਪੀਆ ਬਾਂਸਾ,** ਪੁ:—'ਬਾਂਸਾ' ਵੇਖੋ ॥

**ਪੀਂ,** ਪੁ:—'ਪੀਲ' ਵੇਖੋ ॥

**ਪੀਉ,** ਪੁ:—ਪਿਆਰਾ, ਆਸ਼ਕ, ਖੌਂਦ, ਪੇਉ ॥

**ਪੀਸਕ,** ਪੁ:—ਪੀਠੀ ਹੋਈ ਸ਼ੈ, ਚੂਰਨ ਜਾਂ ਧੂੜਾ ॥

**ਪੀਸਣਾ,** ਕ੍ਰਿ:—ਪੀਹਣਾ, ਦਲਣਾ, ਚੂਰਾ ਚੂਰਾ ਕਰਨਾ ॥

**ਪੀਹ,** ਪੁ:—ਲੜਾਈ, ਝਗੜਾ, ਬਖੇੜਾ, (ਪਾਉਣਾ)॥

**ਪੀਹਣ,** ਪੁ:—ਅਨਾਜ ਜੋ ਪੀਹਣ ਲਈ ਤਿਆਰ ਹੋਵੇ, ਵਿੱਲ ॥

**ਗਿੱਲਾ ਪੀਹਣ ਪਾਉਣਾ,** ਕ੍ਰਿ:—ਉਹ ਕੰਮ ਕਰਨਾ ਜਿਸ ਵਿਚ ਬਹੁਤ ਚਿਰ ਲੱਗੇ ॥

**ਪੀਹਣਾ,** ਕ੍ਰਿ:—ਦਲਣਾ, ਚੂਰਾ ਚੂਰਾ ਕਰਨਾ ॥ ਪੁ:—ਵਿੱਲ ॥

**ਪੀਹਲੂ,** ਸ:—ਵਣ ਦੇ ਰੁੱਖ ਦਾ ਫਲ ॥

**ਪੀਹੜ,** ਪੁ:—ਜਬਾੜੇ ਵਿਚ ਦੰਦਾਂ ਦੀ ਪਾਲ ॥

**ਪੀਹੜਾ,** ਪੁ: / **ਪੀਹੜੀ,** ਸ: } ਬੈਠਣ ਵਾਲੀ ਉਣੀ ਹੋਈ ਚੌਂਕੀ, ਥੌਸ, ਕਲ ॥

**ਪੀਹੁ,** ਪੁ:—ਝੂਠਾ ਦਾਹਵਾ, ਝਗੜਾ, (ਪਾਉਣਾ, ਪੈਣਾ)॥

**ਪੀਕ,** ਸ:—ਤਮਾਕੂ ਦਾ ਥੁੱਕ ਪਾਨ, ਪਾਨ ਚੱਬ ਕੇ ਜੋ ਥੁੱਕ ਸੁੱਟੀ ਜਾਵੇ, ਭੇਤ, ਜਿਸ ਚੀਜ਼ ਨਾਲ ਤੇਲ ਆਦਿਕ ਭੀੜੇ ਮੂੰਹ ਵਾਲੇ ਭਾਂਡਿਆਂ ਵਿੱਚ ਪਾਈਦਾ ਹੈ ॥

**ਪੀਕ ਦਾਨ,** ਪੁ: / **ਪੀਕ ਦਾਨੀ,** ਸ: } ਜਿਸ ਭਾਂਡੇ ਵਿੱਚ ਥੁੱਕਦੇ ਹਨ।

**ਪੀਂਘ(ਪ),** ਸ:—ਦੋ ਪਾਸਿਓਂ ਲਮਕਣ ਵਾਲਾ ਰੱਸਾ ਜਿਸ ਉੱਤੇ ਬੈਠਕੇ ਜਾਂ ਖਲੋਕੇ ਝੂਟੇ ਲੈਂਦੇ ਹਨ, ਇੰਦ੍ਰ ਧਨੁਖ ॥

**ਬੀਬੀ ਬਾਈ ਦੀ ਪੀਂਘ,** ਸ:—ਇੰਦ੍ਰ ਧਨੁਖ ॥

**ਪੀਚ,** ਵਿ: ਪੁ:—ਕਰੜਾ, ਕੱਸਿਆ ਹੋਯਾ, ਪੱਕੀ ਗੰਢ ॥

**ਪੀਚਣਾ,** ਕ੍ਰਿ:—ਕੱਸਿਆ ਜਾਂ ਘੁੱਟਿਆ ਜਾਣਾ, ਪੱਕੀ ਗੰਢ ਪੈਣੀ ॥

**ਪੀਂਜ,** ਸਃ—ਕਤਾਰ, ਪਾਲ, ਲੀਕ, ਲੜੀ ॥

**ਪੀਂਜੋ ਪੀਂਜ,** ਕ੍ਰਿਃ ਵਿਃ—ਕਤਾਰਾਂ ਜਾਂ ਪਾਲਾਂ ਵਿੱਚ।

**ਪੀਂਝੂ,** ਪੁਃ—ਕਰੀਰ ਦੇ ਰੁੱਖ ਦਾ ਪੱਕਾ ਫਲ ॥

**ਪੀਠ,** ਸਃ—ਪੀਠ ਹੋਏ ਜਵਾਂ ਵਿਚ ਪਾਣੀ ਮਿਲਾ-ਇਆ ਹੋਇਆ, ਕੱਪੜ ਦਾ ਸੜਾ ਪਾਸਾ, ਪੂਣਾ ਦੀ ਥਾਂ ॥

**ਪੀਠਣਾ,** ਕ੍ਰਿਃ—ਪੀਹਣਾ, ਦਲਣਾ, ਚੂਰਾ ਚੂਰਾ ਕਰਨਾ ॥

**ਪੀਠੀ,** ਸਃ—ਭਿੱਜੀ ਦਾਲ ਪੀਸੀ ਹੋਈ ॥

**ਪੀਣ,** ਪੁਃ—ਕੇਸਰ ਦਾ ਪੀਲਾ ਰੰਗ, ਇੱਕ ਪੰਖੇਰੂ ॥

**ਪੀਣਸ,** ਸਃ—ਇਕ ਤਰਾਂ ਦੀ ਡੋਲੀ, ਪਾਲਕੀ, ਪੀਨਸ ॥

**ਪੀਣਕ,** ਸਃ—ਪਿਣਕ, ਹਫੀਮ ਦੇ ਨਸ਼ੇ ਦੀ ਝੋਕ ॥

**ਪੀਣਾ,** ਕ੍ਰਿਃ—ਪਾਣੀ ਵਰਗੀ ਸ਼ੈ ਦਾ ਅੰਦਰ ਲੰਘਾਉਣਾ, ਚੂਸਣਾ, ਚੁਸਕਣਾ, ਸਹਿਣਾ, ਸਹਾ-ਰਨਾ । ਪੁਃ—ਪਾਉ ॥

**ਪੀਤ,** ਸਃ—ਪ੍ਰੀਤ, ਪਿਆਰ । ਵਿਃ—ਪੀਲਾ ॥

**ਪੀਤੰਬਰ,** ਪੁਃ—ਪੀਲੇ ਰੰਗ ਦਾ ਰੇਸ਼ਮੀ ਕੱਪੜਾ, ਪੀਲੇ ਬਸਤ੍ਰਾਂ ਵਾਲਾ, ਕ੍ਰਿਸ਼ਨ ਮਹਾਰਾਜ ॥

**ਪੀਤਮ,** ਪੁਃ—ਪ੍ਰੀਤਮ, ਪਿਆਰਾ ॥

**ਪੀਨ੍ਹ,** ਸਃ—ਕਸੁੰਭੇ ਦਾ ਫੁੱਲ ਪਾਲ, ਕੁਹਾੜੇ ਜਾਂ ਰੰਬੇ ਦਾ ਫੇਜ ॥

**ਪੀਪ,** ਸਃ—ਫੋੜੇ ਦੀ ਮੈਲ, ਪਾਕ ॥



**ਪੀਪਣੀ,** ਸਃ—ਪਿਪਲ ਦੇ ਪੱਤੇ ਆਦਿਕ ਦੀ ਬਾਸਰੀ ॥

**ਪੀਪਾ,** ਪੁਃ—ਟੀਨ ਜਾਂ ਲਕੜੀ ਦਾ ਵੱਡਾ ਡੱਬਾ, ਇੱਟਾਂ ਦਾ ਪੂੜਾ ॥

**ਪੀਪਾ ਹੋ ਜਾਣਾ**
**ਪੀਪ ਕਰ ਦੇਣਾ** } ਕ੍ਰਿਃ—ਪਿਸ ਕੇ ਪੂੜਾ ਹੋ ਜਾਣਾ ਜਾਂ ਕਰ ਦੇਣਾ ॥

**ਪੀਪੀ,** ਸਃ—'ਪੀਪਣੀ' ਵੇਖੋ ॥

**ਪੀਬ,** ਸਃ—ਪੀਪ, ਪਾਕ, ਫੋੜੇ ਦੀ ਮੈਲ ॥

**ਪੀਰ,** ਪੁਃ—ਮੁਸਲਮਾਨਾਂ ਵਿੱਚ ਜੋ ਧਰਮ ਦਾ ਆਗੂ ਹੋਵੇ, ਗੁਰੂ, ਮੁਰਸ਼ਦ, ਸੰਤ, ਸੋਮਵਾਰ, ਬੜਾ ਬਦਮਾਸ਼ ॥

**ਪੀਰ ਜਾਦਾ,** ਪੁਃ
**ਪੀਰ ਜਾਦੀ,** ਸਃ } ਪੀਰ ਦੀ ਉਲਾਦ ਜਾਂ ਮੁਰੀਦ ॥

**ਪੀਰ ਭਾਈ,** ਪੁਃ
**ਪੀਰ ਭੈਣ,** ਸਃ } ਇੱਕ ਪੀਰ ਦੇ ਮੁਰੀਦ, ਨਗਾਹ ਵਾਲੇ ਪੀਰ ਦੇ ਮੁਰੀਦ ਜਾਂ ਉਹ ਦੀ ਦਰਗਾਹ ਨੂੰ ਜਾਣ ਵਾਲੇ ॥

**ਪੀਰੀ,** ਸਃ—ਪੀਰ ਹੋਣ ਦਾ ਗੁਣ ਜਾਂ ਹਾਲਤ, ਬੁਢੇਪਾ, ਕਰਾਮਾਤ ॥

**ਪੀਰੀ ਮੁਰੀਦੀ,** ਸਃ—ਪੀਰ ਦਾ ਕੰਮ, ਪੀਰ ਅਤੇ ਉਸਦੇ ਮੁਰੀਦ ॥

**ਪੀਲ,** ਸਃ—'ਪੀਲੂ' ਵੇਖੋ ॥

**ਪੀਲਕ,** ਸਃ—ਸਰੰਗੀ ਦੇ ਹਠਲੇ ਸਿਰੇ ਦੀ ਵੱਟੀ ਜਿਸਦੇ ਸਹਾਰੇ ਤਾਰਾਂ ਰੁੱਕੀਆਂ ਹਨ, ਇੱਕ ਪੰਖੂੜਾ, ਇੱਕ ਬੂਟੀ ॥

**ਪੀਲ ਪਾਇਆ** / **ਪੀਲ ਪਾਵਾ** } ਪੁਃ—ਬਸ ॥

**ਪੀਲਣ,** ਸਃ—ਉਹ ਲਕੜੀ ਜਿਸ ਦੇ ਸਿਰਿਆਂ ਤੇ ਬੈਠ ਕੇ ਬਾਲਕ ਉਪਰ ਥੱਲੇ ਹੁੰਦੇ ਹਨ ॥

**ਪੀਲਾ,** ਪੁਃ / **ਪੀਲੀ,** ਸਃ } ਵਿਃ—ਇੱਕ ਮਸ਼ਹੂਰ ਰੰਗ, ਜ਼ਰਦ, ਬਸੰਤੀ ॥

**ਪੀਲਾਈ,** ਸਃ—ਪੀਲਾ ਰੰਗ, ਪਿਲੱਤਣ, ਜ਼ਰਦੀ ॥

**ਪੀਲੂ(ਲੂੰ),** ਸਃ—ਵਣ ਦੇ ਰੁੱਖ ਦਾ ਫਲ ॥

**ਪੀਲੋ, (ਲੋਂ),** ਸਃ—ਇੱਕ ਰਾਗ ॥

**ਪੀੜ,** ਸਃ—ਦਰਦ, ਦੁਖ, ਔਖ ॥

**ਪੀੜਨਾ,** ਕ੍ਰਿਃ—ਵੇਲਣੇ ਜਾਂ ਕੋਲ੍ਹੂ ਵਿੱਚ ਨਪਿੱੜਨਾ, ਨਚੋੜਨਾ, ਘੁੱਟਣਾ ॥

**ਪੀੜ੍ਹਾ** / **ਪੀੜ੍ਹੀ** } 'ਪੀਹੜਾ' ਆਦਿਕ ਵੇਖੋ ॥

**ਪੀੜ੍ਹਾਉਣਾ,** ਕ੍ਰਿਃ—'ਪਿੜਾਉਣਾ' ਵੇਖੋ ॥

**ਪੀੜਾਈ,** ਸਃ—ਪੀੜਨ ਦਾ ਕੰਮ ਜਾਂ ਮਜੂਰੀ ॥

**ਪੁਆਉਣਾ,** ਕ੍ਰਿਃ—ਰਖਾਉਣਾ, ਧਰੁਆਉਣਾ, ਅੰਦਰ ਲਣਾ, ਹੁਦਾਰ ਦੀ ਰਕਮ ਦੇ ਬਦਲੇ ਹੋਰ ਸ਼ੈ ਲੈਣਾ ॥

**ਪੁਆਹ,** ਪੁਃ—ਅਲਾਕਾ, ਜ਼ਿਲਾ, ਲਾਗੇ ਦੀ ਥਾਂ ॥

**ਪੁਆਦ (ਧ),** ਪੁਃ—ਇੱਕ ਅਲਾਕਾ ।

**ਪੁਆਰ,** ਪੁਃ—ਥੋੜ੍ਹੇ ਚਿਰ ਦੀ ਮੌਤ, ਬੇ ਸੁਰਤੀ ॥

**ਪੁਆਰ ਹੋ ਆਉਣਾ,** ਕ੍ਰਿਃ—ਥੋੜਾ ਚਿਰ ਮਰ ਕੇ ਫੇਰ ਹੋਸ਼ ਆ ਜਾਣੀ ॥

**ਪੁਆਰ ਜਾਣਾ,** ਕ੍ਰਿਃ—ਕੁਝ ਚਿਰ ਮੁਰਦਾ ਹੋ ਜਾਣਾ ॥

**ਪੁਆੜਾ,** ਪੁਃ—ਝਗੜਾ, ਬਖੇੜਾ, ਫੱਟਾ ( ਪਾਉਣਾ, ਪੈਣਾ ) ॥

**ਪੁਸ਼ਟ,** ਵਿਃ—ਪਾਲਿਆ ਹੋਇਆ, ਮੋਟਾ ਛੱਟਾ, ਤਕੜਾ ॥

**ਪੁਸ਼ਟ** / **ਪੁਸ਼ਟਾਈ** } ਸਃ—ਸ਼ਕਤ, ਬਲ, ਪਕਿਆਈ ॥

**ਪੁਸਤਕ,** ਪੁਃ, ਸਃ—ਗ੍ਰੰਥ, ਪੋਥੀ, ਘੋੜੇ ਨੂੰ ਅੱਡੀ ਲਾਕੇ ਚਕਣਾ ( ਲਾਉਣੀ, ਮਾਰਨੀ ) ॥

**ਪੁਸਤਾ,** ਪੁਃ—ਕਿਤਾਬ ਦਾ ਸੀਤਾ ਹੋਯਾ ਪਾਸਾ, ਜਿੱਲੀ ਬੰਧ ॥

**ਪੁਸਤਾਰ,** ਸਃ—ਕੁਲ, ਪੀਹੜੀ, ਨਸਲ, ਪੋਚ ॥

**ਪੁਸਤਾਰਾ,** ਪੁਃ—ਪਿੱਠ ਤੇ ਢੁੱਕੀ ਹੋਈ ਲੱਕੜੀ ਘਾਹ ਆਦਿਕ ਦੀ ਪੰਡ, ਬੰਧ ਦੀ ਨੀਂਹ ਬੰਨ੍ਹ ॥

**ਪੁਸ਼ਪ,** ਪੁਃ—ਫੁੱਲ ॥

**ਪੁਸ਼ਾਕ (ਕੀ),** ਸਃ—ਕੱਪੜੇ, ਬਸਤ੍ਰ, ਲੀੜੇ ( ਸੀਤੇ ਹੋਏ ) ॥

**ਪੁਹਲੋ,** ਵਿਃ—ਮੋਟਾ । ਪੁਃ—ਘੋੜੇ ਤੇ ਚੜ੍ਹਕੇ ਖੇਡਣ ਵਾਲੀ ਇੱਕ ਖੇਡ ॥

**ਪੁਹਾਰ,** ਸਃ—ਬਹੁਤ ਨਿੱਕੀਆਂ ਨਿੱਕੀਆਂ ਮੀਂਹ ਦੀਆਂ ਕਣੀਆਂ ॥

**ਪੁਹਾਰਾ,** ਪੁਃ—ਤਪ ਮਾਤਾ ਆਦਿਕ ਦਾ ਜ਼ੋਰ, ਪਾਣੀ ਦਾ ਹੇਠੋਂ ਜ਼ੋਰ ਨਾਲ ਉਪਰ ਨੂੰ ਉਛਲਣਾ, ਪਾਣੀ ਦੀ ਟੂਟੀ ॥

**ਪੁਹੁਣਾ,** ਕ੍ਰਿ:—ਅਸਰ ਕਰਨਾ, ਲੱਗਣਾ ॥

**ਪੁਹੁਰਿਆ,** ਸ:—ਮਿਹਨਤ, ਕੰਮ, ਕਾਜ ॥

**ਪੁੱਕਰਨਾ,** ਕ੍ਰਿ:—ਮੁਰਾਦ ਪੂਰੀ ਕਰਨੀ, ਬਹੁੜਨਾ, ਢੁੱਠਣਾ ॥

**ਪੁੱਕਾ,** ਵਿ:—ਨਿਗ, ਉੱਕਾ ॥

**ਪੁਕਾਰ,** ਸ:—ਉੱਚੀ ਅਵਾਜ਼, ਰੌਲਾ, ਸੱਦ, ਦੁਹਾਈ ॥

**ਪੁਕਾਰ ਪੈ ਜਾਣੀ,** ਸ:—ਕੋਈ ਗੱਲ ਸਭ ਥਾਂ ਮਲੂਮ ਹੋ ਜਾਣੀ ॥

**ਪੁਕਾਰਨਾ,** ਕ੍ਰਿ:—ਉੱਚੀ ਅਵਾਜ਼ ਨਾਲ ਬੁਲਾਉ-ਣਾ, ਸੱਦਣਾ ॥

**ਪੁਖਰਾਜ,** ਪੁ:—ਇੱਕ ਵਡਮੁੱਲਾ ਪੱਥਰ, ਇੰਦ੍ਰ ਸਭਾ ਦੀ ਇਕ ਪਰੀ ॥

**ਪੁੱਗਣਾ,** ਕ੍ਰਿ:—ਪੂਰਾ ਹੋਣਾ, ਜਗਾ ਮਿਲਣੀ, ਮਰਜ਼ੀ ਮੂਜਿਬ ਹੋਣਾ ॥

**ਪੁਗਾਉਣਾ,** ਕ੍ਰਿ:—ਪੂਰਾ ਕਰਨਾ, ਭਰਨਾ ਨਿਬਾਹੁਣਾ ॥

**ਪੁੱਚ ਪੁੱਚ,** ਵਿਸਮਕ:—ਡੰਗਰ ਨੂੰ ਸੱਦਣ ਦੀ ਅਵਾਜ਼ ॥

**ਪੁਚਕਾਰਨਾ,** ਕ੍ਰਿ:-ਪਿਆਰ ਨਾਲ ਹੱਥ ਫੇਰਨਾ, ਬੁਲਾਉਣਾ ॥

**ਪੁਚਕਾਰਾ,** ਪੁ: / **ਪੁਚਕਾਰੀ,** ਸ: } ਪਿਆਰ ਨਾਲ ਹੱਥ ਫੇਰਨ ਦਾ ਕੰਮ (ਦੇਣਾ) ॥

**ਪੁਚਾਉਣਾ,** ਕ੍ਰਿ:—ਲੈ ਜਾਣਾ ਅਤੇ ਛੋੜ ਜਾ ਕੇ ਛੱਡਣਾ ॥

**ਪੁਚਾਰਾ,** ਪੁ:—ਕੰਧ ਉੱਤੇ ਲੇਪੀ ਕਰਨ ਵਾਲੀ ਪਤਲੀ ਮਿੱਟੀ ॥

**ਪੁਚਾਰਾ ਦੇਣਾ,** ਕ੍ਰਿ:—ਕੰਧ ਲਿੰਬਣੀ, ਧੋਖਾ ਦੇਣਾ ॥

**ਪੁੱਛ,** ਸ:—ਖੋਜ, ਅਗੰਮ ਦਾ ਪਤਾ, ਸਵਾਲ, ਆਦਰ ਭਾਉ ॥

**ਪੁੱਛ ਗਿੱਛ,** ਸ:—ਪੂਰਾ ਪਤਾ ਜਾਂ ਖੋਜ ॥

**ਪੁੱਛ ਦੱਸਣੀ** / **ਪੁੱਛ ਦੇਣੀ** } ਕ੍ਰਿ:—ਜੋ ਅਗੰਮ ਦੀ ਗੱਲ ਪੁੱਛੀ ਜਾਵੇ ਉਹ ਦਾ ਪਤਾ ਦੇਣਾ ॥

**ਪੁੱਛ ਪੁਆਉਣੀ,** ਕ੍ਰਿ:—ਅਗੰਮ ਦੀ ਗੱਲ ਪੁੱਛਣੀ (ਦਰਗਾਹ ਤੋਂ) ॥

**ਪੁੱਛ ਪੁਰਸਿਸ਼,** ਸ:—ਪੁੱਛ ਗਿੱਛ, ਪੂਰਾ ਖੋਜ, ਪਤਾ ॥

**ਪੁੱਛਣਾ,** ਕ੍ਰਿ:—ਪਤਾ ਲੈਣਾ, ਕੋਈ ਗਲ ਦੂਜੇ ਕੋਲੋਂ ਮਲੂਮ ਕਰਨੀ, ਸਲਾਹ ਕਰਨੀ, ਲੇਖਾ ਮੰਗਣਾ, ਸੁੱਖ ਸਾਂਦ ਦਾ ਹਾਲ ਦੱਸਣ ਨੂੰ ਕਹਿਣਾ, ਸੁਆਲ ਕਰਨਾ ॥
ਸ:—ਅਗੰਮ ਦੀ ਗੱਲ ਜੋ ਪੁੱਛੀ ਜਾਏ ॥

**ਪੁਛਣਾ ਗਿੱਛਣਾ,** ਕ੍ਰਿ:—ਪੂਰਾ ਪਤਾ ਲਾਉਣਾ ॥

**ਪੁਛਵਈਯਾ,** ਪੁ:—ਪੁੱਛ ਗਿੱਛ ਕਰਨ ਵਾਲਾ, ਖੋਜੀ ॥

**ਪੁਛਵਾਉਣਾ** / **ਪੁਛਾਉਣਾ** } ਕ੍ਰਿ:—ਅਖਵਾਉਣਾ, ਪੁੱਛ ਗਿੱਛ ਕਰਾਉਣੀ ॥

**ਪੁੱਜ,** ਸ:—ਪਹੁੰਚ, ਸਮਰਥ, ਰਸੀਦ ॥

**ਪੁੰਜ,** ਪੁ:—ਖਜ਼ਾਨਾ, ਇਕੱਠ ॥

**ਪੁੱਜਣਾ,** ਕ੍ਰਿ:—ਪਹੁੰਚਣਾ, ਅੱਪੜਨਾ, ਆ (ਜਾ) ਵੜਨਾ ॥

**ਪੁੱਜਤ,** ਸ:—ਪੁੱਜੀ ਹੋਈ ਰਕਮ ॥

**ਪੁਜਵਾਉਣਾ, ਪੁਜਾਉਣਾ,** ਕ੍ਰਿ:—ਪੁਜਣਦਾ ਕੰਮ ਕਰਾਉਣਾ, ਜਾਂ ਪੁਚਾਉਣਾ ॥

**ਪੁਜਾਰਾ ( ਰੀ ),** ਪੁ:—ਪੂਜਾ ਕਰਨਾ ਵਾਲਾ ॥

**ਪੁੰਝਾਉਣਾ,** ਕ੍ਰਿ:—ਪੂੰਝਣ ਦਾ ਕੰਮ ਕਰਾਉਣਾ ॥

**ਪੁਟੰਡਣ,** ਸ:—ਜਿਸ ਪੱਥਰ ਉੱਤੇ ਪੁਟੰਡਾ ਪੱਕਦਾ ਹੈ ॥

**ਪੁਟੰਡਾ,** ਪੁ:—ਪੱਥਰ ਉੱਤੇ ਪਕਾਉਣ ਵਾਲੀ ਪਤਲੀ ਰੋਟੀ ॥

**ਪੁੱਟਣਾ,** ਕ੍ਰਿ:—ਖੱਦਣਾ, ਜੜ੍ਹੋਂ ਉਖੇੜਨਾ ॥

**ਪੁਟਪੜੀ,** ਸ:—'ਪੁੜਪੜੀ' ਵੇਖੋ ॥

**ਪੁਟ ਪੁਟ ਬੋਲਣਾ,** ਕ੍ਰਿ:—ਸਾਫ ਸਾਫ ਬੋਲ ਸੱਕਣਾ ( ਬਾਲ ਦਾ ) ॥

**ਪੁਟਵਾਉਣਾ, ਪੁਟਾਉਣਾ,** ਕ੍ਰਿ:—ਪੁੱਟਣ ਜਾਂ ਉਖੇੜਨ ਦਾ ਕੰਮ ਕਰਾਉਣਾ ॥

**ਪੁਟਵਾਈ,** ਸ:—ਪੁੱਟਣ ਦਾ ਕੰਮ ਜਾਂ ਮਜੂਰੀ ॥

**ਪੁਟਾਸ,** ਸ:—ਇੱਕ ਤਰਾਂ ਦੀ ਖਾਰ, ਸਜੀ ॥

**ਪੁਟੀਣ,** ਸ:—ਚੌਖਟੇ ਵਿੱਚ ਸ਼ੀਸ਼ੇ ਜੜਨ ਵਾਲਾ ਮਸਾਲਾ ॥

**ਪੁੱਠ,** ਸ:—ਪੁੱਠਾ ਪਾਸਾ, ਉਲਟ, ਦੁਆ ਬਣਾਉਣ ਦਾ ਇੱਕ ਢੰਗ ॥

**ਪੁੱਠ ਕੰਡਾ,** ਪੁ:—ਇੱਕ ਜੰਗਲੀ ਬੂਟੀ, ਨੀਲ ਕੰਠੀ ॥

**ਪੁੱਠ ਦਾ ਮਾਸ,** ਪੁ:—ਪਸ਼ੂ ਦੇ ਪਿਛਲੇ ਪਾਸੇ ਦਾ ਮਾਸ ॥

**ਪੁੱਠ ਦੇਣੀ,** ਕ੍ਰਿ:—ਦੁਆ ਨੂੰ ਬਣਾਉਣ ਜਾਂ ਰੋਕਣਾ

**ਪੁੱਠ ਪੈਰੀ,** ਸ:—ਪੁੱਠੇ ਪੈਰਾਂ ਵਾਲੀ, ਡਾਇਣ ॥

**ਪੁੱਠ ਬੰਨ੍ਹਣੀ,** ਸ:—ਜਕੜਨਾ ਜਾਂ ਮੋਟਾ ਹੋਣਾ ॥

**ਪੁੱਠਾ,** ਪੁ:—ਪਸ਼ੂ ਦਾ ਪਿਛਲਾ ਪਾਸਾ, ਚਿੱਤੜ ॥ ਵਿ:—ਉਲਟਾ, ਜਿਸ ਦਾ ਮੂੰਹ ਹੇਠਲੇ ਪਾਸੇ ਹੈ, ਕੱਬਾ ॥

**ਪੁੱਠਾ ਬੱਝਣਾ,** ਕ੍ਰਿ:—ਮੋਟਾ ਹੋਣਾ, ਪਸ਼ੂ ਦੀ ਹਾਲਤ ਚੰਗੀ ਹੋਣੀ, ਫੌਜ ਦੀ ਕਤਾਰ ਭਰੀ ਰਹਿਣੀ ॥

felloe, felly

**ਪੁੱਠੀ,** ਸ:—ਪਹੀਏ ਦੇ ਚੱਕਰ ਦੇ ਹਿੱਸਿਆਂ ਵਿੱਚੋਂ ਕੋਈ, ਕੰਮ ਦਾ ਨਾਂ ਬਣਨਾ ॥ ਵਿ:—ਉਲਟੀ ॥

**ਪੁਣਨਾ,** ਕ੍ਰਿ:—ਕਪੜੇ ਵਿਚ ਪਾਕੇ ਛਾਨਣਾ, ਕਪੜੇ ਦੇ ਵਿਚਲਾ ਛੇਕ ਭਰਨਾ, ਗਾਲ੍ਹਾਂ ਕੱਢ ਲੈਣੀਆਂ, ਨੌਲਕਾ ॥

**ਪੁਣਾ,** ਪੁ:—ਗੁਣ ਜਾਂ ਹਾਲਤ ਦਸਣ ਵਾਲਾ ਪਦ ( ਮਨੁਖ ਪਣਾ ) ॥

**ਪੁਣਾਉਣਾ,** ਕ੍ਰਿ:—ਪੁਣਨ ਦਾ ਕੰਮ ਕਰਾਉਣਾ ॥

**ਪੁਣਾਈ,** ਸ:—ਪੁਣਨ ਦਾ ਕੰਮ ਜਾਂ ਮਜੂਰੀ ।

**ਪੁੱਤ, ਪੁੱਤ੍ਰ,** ਪੁ:—ਮਰਦਾਵੀਂ ਉਲਾਦ, ਬੇਟਾ, ਸੰਤਾਨ ॥

**ਪੁਤੇਰਾ,** ਵਿ:—ਲਾੜ੍ਹੇ ਦੇ ਪਾਸੇ ਦਾ, ਪੁਤ੍ਰ ਵਾਲਿਆਂ ਦਾ ॥

**ਪੁੱਤ੍ਰੀ,** ਸ:—ਧੀ, ਬੇਟੀ, ਜਨਾਨੀ ਉਲਾਦ ॥

**ਪੁਤ੍ਰੇਲਾ,** ਪੁ:—ਬਨਾਉਟੀ ਪੁਤ੍ਰ, ਗੋਲੀ ਦਾ ਪੁਤ੍ਰ ॥

**ਪੁਤਲਾ,** ਪੁ:—ਬਨਾਉਟੀ ਸ਼ਕਲ, ਕਾਗਜ਼ ਦੀ ਮੂਰਤ ॥

**ਪੁਤਲੀ,** ਸ:—ਛੋਟਾ ਪੁਤਲਾ, ਲੱਕੜ ਆਦਿਕ ਦੀ ਮੂਰਤ, ਅੱਖ ਦੀ ਧੀਰੀ ॥

**ਪੁਤਲੀਆਂ ਦਾ ਤਮਾਸ਼ਾ,** ਪੁ:—ਲੱਕੜ ਦੀਆਂ ਮੂਰਤਾਂ ਦਾ ਨਾਚ ॥

**ਪੁੱਤਾ ਧੀਆ,** ਸ:—ਬਾਲ ਬੱਚੇ, ਉਲਾਦ ॥

**ਪੁਤ੍ਰਇਤਾ / ਪੁਤ੍ਰੇੱਤਾ** } ਵਿ:—ਪੁਤ੍ਰ ਵਾਲਿਆਂ ਵੱਲੋਂ, ਲਾੜ੍ਹੇ ਦਾ ॥

**ਪੁੰਨ,** ਪੁ:—ਦਾਨ, ਖ਼ੈਰਾਤ, ਧਰਮ, ਚੰਗੇ ਕੰਮ ਦਾ ਫਲ (ਕਰਨਾ) ॥

**ਪੁੰਨ ਦਾ ਸਾਕ (ਦੇਣਾ),** ਪੁ:—ਕੁਝ ਨਾ ਲੈਕੇ ਕੁੜੀ ਦਾ ਵਿਆਹ ਜੋ ਕੀਤਾ ਜਾਵੇ (ਦੇਣਾ) ॥

**ਪੁਨਹਚਾਰ,** ਸ:—ਅਭਿਆਸ ਮੰਤ੍ਰ ਜਪ ਆਦਿਕ ॥

**ਪੁਨਰ,** ਵਿ:—ਹੋਰ, ਦੂਜੀ ਵਾਰ (ਪੁਨਰ ਜਨਮ, ਪੁਨਰ ਵਿਆਹ) ॥

**ਪੁੰਨਿਆ,** ਸ:—ਚਾਨਣੇ ਪੱਖ ਦੀ ਓੜਕਲੀ ਥਿਤ, ਪੂਰਨਮਾਸ਼ੀ ॥

**ਪੁਨੀਤ,** ਵਿ:—ਪਵਿਤ੍ਰ, ਸ਼ੁੱਧ, ਪੁੰਨ ਵਾਲਾ ॥

**ਪੁੰਨੂੰ,** ਪੁ:—ਸੱਸੀ ਦਾ ਆਸ਼ਕ, ਸੋਹਣਾ ਮਰਦ ॥

**ਪੁਰ,** ਅਵ:—ਉੱਪਰ, ਉੱਤੇ, ਤੇ। ਪੁ:—ਸ਼ਹਰ ॥

**ਪੁਰਸ,** ਪੁ:—ਪੁਰਖ, ਮਰਦ, ਖੌਂਦ ॥

**ਪੁਰਸਾਰ,** ਪੁ:—ਸਮਾ, ਨਸਲ, ਪੋਚ ॥

**ਪੁਰਸ਼ਾਰਥ,** ਪੁ:—ਉੱਦਮ, ਹਿੰਮਤ, ਤਾਕਤ, ਬਹਾਦਰੀ ॥

**ਪੁਰਸ਼ਾਰਥੀ,** ਵਿ:, ਪੁ:—ਜੋ ਪੁਰਸ਼ਾਰਥ ਕਰੇ ॥

**ਪੁਰਸੀਸ,** ਸ:—ਪੁੱਛ ਗਿੱਛ ॥

**ਪੁਰਖ,** ਪੁ:—ਪੁਰਸ, ਮਰਦ, ਮਨੁੱਖ ॥

**ਪੁਰਖਾਰਥ / ਪੁਰਖਾਰਥੀ** } 'ਪੁਰਸ਼ਾਰਥ' ਆਦਿਕ ਵੇਖੋ ॥

**ਪੁਰਚਕ,** ਸ:—ਉਕਸਾਉਣ, ਜੋਸ਼ ॥

**ਪੁਰਜਾ,** ਪੁ:—ਕਾਗਜ਼ ਦਾ ਨਿੱਕਾ ਜਿਹਾ ਟੁਕੜਾ, ਕਿਸੇ ਕਲਾ ਦੇ ਹਿੱਸੇ ॥

**ਪੁਰਤਾਣੀ,** ਸ:—ਪਰੋਹਤ ਦੀ ਵਹੁਟੀ ॥

**ਪੁਰਬ,** ਪੁ:—ਧਰਮ ਦਾ ਤਿਹਾਰ, ਸ਼ੁਭ ਦਿਨ ॥

**ਪੁਰਬਾਸੀ,** ਪੁ:—ਪੁਰ ਵਿਚ ਰਹਿਣ ਵਾਲਾ, ਸ਼ਹਿਰੀਆ ॥

**ਪੁਰਵਾਉਣਾ,** ਕ੍ਰਿ:—ਪਰੋਣ ਜਾਂ ਪੂਰਨ ਦਾ ਕੰਮ ਕਰਾਉਣਾ ॥

**ਪੁਰਵਾਈ,** ਸ:—ਪਰੋਣ ਜਾਂ ਪੂਰਨ ਦੀ ਮਜੂਰੀ ਜਾਂ ਕੰਮ ॥

**ਪੁਰਾ,** ਪੁ:—ਚੜ੍ਹਦੇ ਪਾਸੇ ਦੀ ਵਾਉ, ਸ਼ਹਿਰ ਦਾ ਮਹੱਲਾ ॥

**ਪੁਰਾਉਣਾ,** ਕ੍ਰਿ:—'ਪੂਰਾ ਕਰਾਉਣਾ' ਵੇਖੋ ॥

**ਪੁਰਾਇਣ,** ਸ:—ਪੂਰੇ ਹੋਣ ਦਾ ਗੁਣ, ਜਿਸ ਚੀਜ਼ ਨਾਲ ਘਾਟੇ ਨੂੰ ਪੂਰਾ ਕਰਦੇ ਹਨ, ਇਕ ਤਰਾਂ ਦਾ ਅੰਗਸ ॥

**ਪੁਰਾਈ,** ਸ:—ਪੂਰੇ ਹੋਣ ਦਾ ਗੁਣ, ਪੂਰਤਾਈ ॥

**ਪੁਰਾਹਣ ਚਾਰੀ**
**ਪੁਰਾਹੁਣ ਚਾਰੀ** } ਸ:—ਪਰਾਹੁਣੇ ਦੀ ਖਾਤਰ ਕਰਨੀ ॥

**ਪੁਰਾਣ,** ਪੁ:—ਹਿੰਦੂਆਂ ਦੇ ਮਸ਼ਹੂਰ ਅਠਾਰਾਂ ਪੁਸਤਕ, ਪੁਰਾਣਾ ਹੋਣਾ, ਬੁਢਾਪਾ, ਪੁਰਾਣਿਕ ॥

**ਪੁਰਾਤਨ**
**ਪੁਰਾਤਮ**
**ਪੁਰਾਤਮੀ** } ਵਿ:—ਪੁਰਾਣਾ, ਪਿਛਲੇ ਸਮੇ ਦਾ, ਮੁੱਢੋਂ ਜੋ ਹੁੰਦਾ ਆਇਆ ਹੈ ॥

**ਪੁਰਾਣਾ,** ਵਿ:—ਪਿਛਲੇ ਸਮੇ ਦਾ, ਮੁੱਢ ਦਾ, ਸਿਆਣਾ ॥

**ਪੁਰੀ,** ਸ:—ਵੱਡਾ ਸ਼ਹਿਰ, ਤੀਰਥ, ਭਰਿਆ ਹੋਣਾ, ਖਤ੍ਰੀਆਂ ਦੀ ਇੱਕ ਜਾਤ ॥

**ਪੁਰੌਣਾ,** ਕ੍ਰਿ:—'ਪਰੋਣਾ' ਵੇਖੋ ॥

**ਪੁਲ,** ਪੁ:—ਦਰਿਆ ਜਾਂ ਨਦੀ ਆਦਿਕ ਉੱਤੋਂ ਲੰਘਣ ਦਾ ਰਸਤਾ, ਬੇੜ੍ਹ, ਰੋਕ ॥

**ਪੁਲ ਸਰਾਤ,** ਪੁ:—ਕਿਆਮਤ ਦੇ ਦਿਨ ਜਿਸ ਪੁਲ ਉੱਤੋਂ ਲੰਘ ਕੇ ਇਮਾਨਦਾਰ ਬਹਿਸ਼ਤ ਨੂੰ ਜਾਣਗੇ ॥

**ਪੁਲ ਬੰਨ੍ਹਣਾ,** ਕ੍ਰਿ:—ਪੁਲ ਬਣਾ ਦੇਣਾ ॥

**ਪੁਲਸਟ**
**ਪੁਲਟਸ** } ਸ:—ਫੋੜੇ ਉੱਤੇ ਬੰਨ੍ਹਣ ਵਾਲੀ ਲੇਵੀ, ਲੁਪਰੀ ॥

**ਪੁਲਾਉ,** ਪੁ:—ਮਾਸ ਪਾਕੇ ਰਿੱਝੇ ਚੌਲ ਰਿੱਧੇ ਹੋਏ, ਪੁਲਾਓ ॥

**ਪੁਲਸ,** ਸ:—ਰਾਖੀ ਕਰਨ ਵਾਲੇ ਸਿਪਾਹੀਆਂ ਦਾ ਮਹਿਕਮਾ ॥

**ਪੁਲਾਈ,** ਸ:—ਪੋਲੇ ਹੋਣ ਦਾ ਗੁਣ, ਵਿੱਚੋਂ ਖਾਲੀ ਹੋਣਾ, ਰੇਆ ॥

**ਪੁਲਾਹ,** ਪੁ:—ਇੱਕ ਰੁੱਖ ॥

**ਪੁਲਾਣ,** ਪੁ:—ਖਾਲੀ ਥਾਂ, ਪੋਲ ਥੀ, ਅਸਮਾਨ ॥

**ਪੁਲਾਦ,** ਪੁ:—ਸਭ ਤੋਂ ਚੰਗੀ ਤਰਾਂ ਦਾ ਅਸਪਾਤ ॥

**ਪੁਲਾਦੀ,** ਵਿ:—ਪੁਲਾਦ ਦਾ, ਬਣਿਆ ਹੋਇਆ ॥

**ਪੁਲਾੜ,** ਪੁ:—'ਪੁਲਾਣ' ਵੇਖੋ ॥

**ਪੁਲਿਟਿਕਲ,** ਵਿ:—ਮੁਲਕੀ, ਰਾਜ ਸੰਬੰਧੀ, ਹਿਕਮਤੀ ॥

**ਪੁਲਿੰਗ,** ਪੁ:—ਮਰਦਾਵਾਂ ਨਾਉਂ, ਪੁਰਖ ਦੀ ਨਿਸ਼ਾਣੀ ॥

**[illegible]ਣੈ,** ਪੁ:—ਰੋਟੀ ਦਾ ਇੱਕ ਪੱਥਰ, ਤਹਿ, ਢੇਰ ਵਿੱਚੋਂ ਇੱਕ ਰੋਟੀ ॥

**ਪੁੜਪੁੜੀ,** ਸ:—ਮੱਥੇ ਅਤੇ ਕੰਨ ਦੇ ਵਿਚਕਾਰਲੀ ਥਾਂ ॥

**ਪੁੜਾ,** ਪੁ:—ਚਿੱਤੜ, ਬਲਦ ਦੀ ਪੂੰਛ ਉੱਤੇ ਪੁਰਾਇਣ ਦਾ ਨਿਸ਼ਾਨ, ਪਿੱਛੇ ਉੱਤੇ ਰਗੜ ਦਾ ਨਿਸ਼ਾਨ, ਵੱਡੀ ਪੁੜੀ ॥

**ਪੁੜੀ,** ਸ: ਕੋਈ ਚੀਜ਼ ਕਾਗਤ ਵਿੱਚ ਲਪੇਟੀ ਹੋਈ ॥

**ਪੁਛਿਟੇ,** ਪੁ:—'ਪੁਰੇ' ਵੇਖੋ ॥

**ਪੂੰ ਪੂੰ,** ਸਃ—ਤੁਤਮ ਦੀ ਅਵਾਜ਼ ( ਕਰਨ ) ॥

**ਪੂੰਹਜਣ / ਪੂੰਹਜੁਣ** } ਪੁਃ—ਕਿਸੇ ਗਿੱਲੀ ਚੀਜ਼ ਦੇ ਡੁੱਲ੍ਹੇ ਜੋ ਕੁਝ ਬਹਿ ਜਾਵੇ, ਪੂੰਹਜਣ ਵਾਲਾ ਕਪੜਾ ॥

**ਪੂੰਹਜਣਾ,** ਕ੍ਰਿਃ—'ਪੂੰਝਣਾ' ਵੇਖੋ ॥

**ਪੂੰਗਰਾ,** ਪੁਃ—ਇਕ ਕਿਰਮ ਜੇਹਾ ਪਾਣੀ ਦਾ ਕੀੜਾ।

**ਪੂਛ / ਪੂੰਛ / ਪੂਛਲ** } ਸਃ—ਦੁੰਮ, ਜਨੌਰਾਂ ਦੇ ਸਰੀਰ ਦਾ ਵਧਿਆ ਹੋਇਆ ਪਿਛਲਾ ਹਿੱਸਾ ॥

**ਪੂਜ,** ਪੁਃ—ਜੈਨੀ ਸਾਧੂ, ਪੂਜਾ ਦੇ ਜੋਗ ਮਨੁੱਖ ॥

**ਪੂਜਮਾਨ,** ਵਿਃ—ਜਿਸ ਦੀ ਪੂਜਾ ਹੋਵੇ, ਪੂਜਾ ਦੇ ਜੋਗ ॥

**ਪੂਜਕ,** ਪੁਃ—ਪੂਜਾ ਕਰਨ ਵਾਲਾ ॥

**ਪੂਜਣਾ,** ਕ੍ਰਿਃ—ਪੂਜਾ ਕਰਨੀ, ਭੇਟ ਚੜ੍ਹਾਉਣਾ, ਬਿਅਰਥ ਖਰਚ ਕਰਨਾ, ਵੱਢੀ ਦੇਣੀ ॥

**ਪੂਜਨੀਕ,** ਵਿਃ—ਪੂਜਾ ਜਾਂ ਆਦਰ ਮਾਨ ਦੇ ਜੋਗ ॥

**ਪੂਜਮਾਲ,** ਪੁਃ—ਘੋੜੇ ਦੇ ਹੇਠ ਜਾਂ ਕੰਨ ਦੇ ਗਿਰਦੇ ਕੱਸ ਕੇ ਬੰਨ੍ਹਣ ਵਾਲ ਰੱਸਾ ॥

**ਪੂਜਾ,** ਸਃ—ਆਦਰ, ਸੇਵਾ, ਭਗਤੀ, ਭੇਟ, ਅਸ਼ਨਾਨ,ਭਜਨ ॥

**ਪੂਜਾ ਪਰਤਿਸ਼ਟਾ,** ਸਃ—ਆਦਰ ਭਾਉ, ਸੇਵਾ, ਖਾਤਰ ॥

**ਪੂਜੀ,** ਸਃ—ਲਗਾਮ ਦਾ ਸਿਰਾ, ਘੋੜੇ ਦਾ ਇਕ ਸ਼ਿੰਗਾਰ ॥



**ਪੂੰਜੀ,** ਸਃ—ਮਾਇਆ, ਪਦਾਰਥ, ਵਪਾਰ ਵਿਚ ਲਾਇਆ ਹੋਇਆ ਧਨ ॥

**ਪੂੰਝਣ,** ਕ੍ਰਿਃ—'ਪੂੰਹਜਣ' ਵੇਖੋ ॥

**ਪੂੰਝਣਾ,** ਕ੍ਰਿਃ—ਕਪੜਾ ਫੇਰ ਕੇ ਸਾਫ ਕਰਨਾ, ਬੁਝਾਉਣਾ,ਮੇਟਣਾ ॥

**ਪੂਣ ਸਲਾਈ / ਪੂਣ ਵੱਟਣੀ** } ਸਃ—ਪੂਣੀਆਂ ਵੱਟਣ ਵਾਲੀ ਤੀਲੀ ॥

**ਪੂਣੀ,** ਸਃ—ਕੱਤਣ ਲਈ ਪਿੰਜੀ ਰੂੰਈ ਨੂੰ ਤੀਲ ਉੱਤੇ ਵਲੇਟੀ ਹੋਈ ॥

**ਪੂਤ,** ਪੁਃ—ਪੁੱਤ, ਪੁਤ੍ਰ, ਬੇਟਾ ॥

**ਪੂਤਲਾ / ਪੂਤਲੀ** } 'ਪੁਤਲਾ' 'ਪੁਤਲੀ' ਵੇਖੋ ॥

**ਪੂਦਨਾ,** ਪੁਃ—ਇਕ ਬੂਟੀ ਜਿਸ ਦੀ ਚਟਨੀ ਬਣਦੀ ਹੈ ॥

**ਪੂਰ,** ਪੁਃ—ਭਰਿਆ ਹੋਇਆ, ਇਕ ਵੇਲੇ ਜਿੰਨਾ ਭਰਿਆ ਜਾ ਸਕੇ, ਜੱਥਾ, ਬੇੜੀ ਦਾ ਭਾਰ, ਕੋਈ ਮਾਂਦੀ ਖੇਤ ਵਿਚ ਪੂਰਾ ਬੀਜਾ ਜਾ ਸਕੇ ।

**ਪੂਰਕ,** ਪੁਃ—ਸਾਹ ਅੰਦਰ ਖਿੱਚਣ ਦਾ ਅਭਿਆਸ, ਪੂਰਾ ਕਰਨ ਵਾਲਾ ॥

**ਪੂਰਣ / ਪੂਰਨ** } ਪੁਃ—ਭਰਨ ਦਾ ਕੰਮ, ਜਿਸ ਚੀਜ਼ ਨਾਲ ਕੁਝ ਭਰਿਆ ਜਾਵੇ । ਵਿਃ—ਭਰਿਆ ਹੋਇਆ, ਪੂਰਾ, ਭਰਪੂਰ ॥

**ਪੂਰਨ ਪਾਤ੍ਰ,** ਪੁਃ—ਕੱਠੇ ਚੌਲਾਂ ਦੇ ਪਦ ਕੱਸੇ ਆਦਿਕ ਜੋ ਵਿਆਹ ਜਾਂ ਜਨੇਊ ਆਦਿਕ ਦੇ ਵੇਲੇ ਰੱਖਦੇ ਹਨ ॥

**ਪੂਰਣ ਭਗਤ,** ਪੁਃ—ਰਾਜਾ ਸਲਵਾਹਨ ਦਾ ਮਸ਼ਹੂਰ ਧਰਮੀ ਪੁਤ ॥

**ਪੂਰਣਮਾ**
**ਪੂਰਣਮਾਸੀ**, ਸ:—ਚਾਨਣੇ ਪੱਖ ਦੀ ਛੇਕੜਲੀ ਥਿੱਤ, ਪੂਰਾ ਚੰਦ ॥

**ਪੂਰਣਾ**, ਪੁ:—ਅੱਖਰ ਦੀ ਸ਼ਕਲ, ਸ਼ਕਲ ਬਣਾਉਣ ਵਾਲੀ ਲੱਕੜ ॥

**ਪੂਰਣਿਆਂ ਤੇ ਚੱਲਣਾ**, ਕ੍ਰਿ:—ਨਮੂਨੇਦੀ ਨਕਲ ਕਰਨੀ ॥

**ਪੂਰਣੇ ਪਾਉਣੇ**, ਕ੍ਰਿ:—ਜੋ ਗੱਲ ਕਿਸੇ ਕੋਲੋਂ ਕਰਾਉਣੀ ਹੈ ਉਹ ਕਰਕੇ ਦੱਸਣੀ, ਨਮੂਨਾ ਦੇਣਾ ॥

**ਪੂਰਨਾ**, ਕ੍ਰਿ:—ਭਰਨਾ, ਸੰਖ ਵਜਾਉਣਾ, ਪੂਰਾ ਵੇਲਾ ਲੰਘਾਉਣਾ, ਕਰਜ਼ਾ ਲਾਹੁਣਾ ॥ ਸ:—ਪੂਰਨਮਾਸੀ ॥

**ਪੂਰਬ**, ਪੁ:—ਜਿਸ ਪਾਸਿਓਂ ਸੂਰਜ ਚੜ੍ਹਦਾ ਹੈ, ਚੜ੍ਹਦਾ, ਚੜ੍ਹਦੇ ਪਾਸੇ ਦਾ ਦੇਸ਼, ਹਿੰਦੁਸਤਾਨ ॥

**ਪੂਰਬਣ**, ਸ:—ਪੂਰਬ ਵਿੱਚ ਰਹਿਣ ਵਾਲੀ ॥

**ਪੂਰਬਣਾ**, ਸ:—ਪੂਰਨਮਾਸੀ ॥

**ਪੂਰਬਲਾ**, ਵਿ:—ਪਹਿਲਾ, ਅਗਲਾ ॥

**ਪੂਰਬਾ**, ਪੁ:—ਇੱਕ ਰਾਗ ।

**ਪੂਰਬੀ**, ਸ:—ਇੱਕ ਰਾਗ । ਵਿ:—ਪੂਰਬ ਦਾ। ਪੁ:—ਇੱਕ ਤਮਾਕੂ ॥

**ਪੂਰਬੀਆ**, ਪੁ:—ਪੂਰਬ ਦਾ ਰਹਿਣ ਵਾਲਾ ॥

**ਪੂਰਾ**, ਵਿ:—ਭਰਿਆ ਹੋਯਾ, ਬਥੇਰਾ, ਸਾਰਾ, ਸਰਿਆ ਹੋਯਾ, ਮੋਯਾ, ਕਰੋੜੀ ॥

**ਪੂਰਾ ਉਤਰਨਾ**, ਕ੍ਰਿ:—ਕੰਮ ਸਿਰੇ ਚਾੜ੍ਹ ਸਕਣਾ ॥

**ਪੂਰਾ ਸਰਨਾ**, ਵਿ:—ਸਭ ਗੁਣਾਂ ਵਾਲਾ, ਬਹਾਦਰ ਭਰਪੂਰ, ਸੱਤਿਆ ਵਾਲਾ ॥

**ਪੂਰਾ ਹੋਣਾ**, ਕ੍ਰਿ:—ਮੁੱਕਣਾ, ਮਰ ਜਾਣਾ, ਨਿਭਣਾ ॥

**ਪੂਰਾ ਕਰਨਾ**, ਕ੍ਰਿ:—ਭਰਨਾ, ਮੁਕਾਉਣਾ, ਨਿਭਾਹੁਣਾ ॥

**ਪੂਰਾ ਨਿਕਲਣਾ**
**ਪੂਰਾ ਪਟਣਾ**
**ਪੂਰਾ ਪੈਣਾ**, ਕ੍ਰਿ:—ਬਹੁਤ ਹੋਣਾ ( ਜਿਸ ਨਾਲ ਕੰਮ ਸਰ ਜਾਵੇ ) ॥

**ਪੂਰੇ ਦਿਨ**, ਪੁ: (ਬਹੁ:)—ਗਰਭ ਦੇ ਪੂਰੇ ਨੌ ਮਹੀਨੇ ॥

**ਪੂਰਾਈ**, ਸ:—ਪੂਰਨ ( ਭਰਨ ) ਦਾ ਕੰਮ ਜਾਂ ਮਜੂਰੀ ॥

**ਪੂਰੀ**, ਵਿ:—ਸਾਰੀ, ਬਹੁਤ, ਭਰੀ ਹੋਈ, ਸੱਚੀ ਫਰੇਬਨ । ਸ:—ਪੂੜੀ ॥

**ਪੂਰੀ ਪੈਣੀ**, ਕ੍ਰਿ:—ਕੰਮ ਸਰ ਜਾਣਾ, ਚੀਜ਼ ਬਹੁਤ ਹੋਣੀ ॥

**ਪੂਰੇ**, ਪੁ: (ਬਹੁ:) ਪਾਣੀ ਵਿੱਚ ਜੋ ਨਿੱਕੇ ਨਿੱਕੇ ਕੀੜੇ ਪੈ ਜਾਂਦੇ ਹਨ ॥

**ਪੂਰੋ ਪੂਰ**, ਕ੍ਰਿ:—ਇੱਕ ਇੱਕ ਕਰਕੇ, ਜੁਗਤ ਨਾਲ, ਪਾਲ ਬੰਨ੍ਹਕੇ ॥
ਵਿ:—ਭਰਪੂਰ, ਬਿਲਕੁਲ ਭਰਿਆ ਹੋਯਾ ।

**ਪੂਲਾ**, ਪੁ:
**ਪੂਲੀ**, ਸ:—ਘਾਹ ਦੀ ਗੰਢ, ਬੱਝੇ ਹੋਏ ਪੱਠੇ, ਤੂੰਖ ॥

**ਪੂਲਾ ਬਾਲਣਾ**, ਕ੍ਰਿ:—ਮੰਦਾ ਕੰਮ ਕਰਨਾ, ਅਪਰਾਧ ਕਰਨਾ ॥

**ਪੂਵਾਹ,** ਸ਼:—ਜਿਸ ਧਰਤੀ ਵਿੱਚ ਮਲੂਣ ਪਾਯਾ ਹੋ ॥

**ਪੂੜਾ** ਪੁ:—ਇੱਕ ਤਰਾਂ ਦੀ ਤਲੀ ਹੋਈ ਮਿੱਠੀ ਰੋਟੀ ॥

**ਪੂੜੀ,** ਸ:—ਤਲੀ ਹੋਈ ਰੋਟੀ ( ਖੁਲ੍ਹੇ ਘੇਉ ਜਾਂ ਤੇਲ ਵਿੱਚ ) ॥

**ਪੇ**
**ਪੇਉ** } ਪੁ:—ਪਿਉ, ਪਿਤਾ, ਬਾਪ, ਬੱਪੂ, ਲੱਾਲਾ ॥

**ਪੇਉ ਦੇ ਪੇਉ ਨੂੰ ਫੜਨਾ,** ਕ੍ਰਿ:—ਗੱਲ ਦੀ ਬਹੁਤ ਪੱਖ ਕਰਨੀ ॥

**ਪੇਉਸੀ,** ਸ:—ਘਉ ਵਿੱਚ ਤਲੀ ਹੋਈ ਰੋਟੀ, ਮਿੱਠੀ ਟਿੱਕੀ ॥

**ਪੇਓਕਾ**
**ਪੇਓਕੇ** } 'ਪਿਉਕਾ ( ਕੇ )' ਵੇਖ ॥

**ਪੇਉਂਦ,** ਸ:—ਇੱਕ ਰੁੱਖ ਵਿੱਚ ਜੋ ਦੂਏ ਦੀ ਟਹਿਣੀ ਲੱਗੇ, ਜੋੜ, ਟਾਕੀ ( ਕਰਨੀ, ਚਾੜ੍ਹਨੀ, ਲਾਉਣੀ) ॥

**ਪੇਉਂਦੀ,** ਵਿ:—ਪੇਉਂਦ ਦਾ, ਪੇਉਂਦ ਲਾਕੇ ਉਗਾਯਾ ਹੋਯਾ ॥

**ਪੇਉਂਦੀ ਕਰਨਾ,** ਕ੍ਰਿ:—ਇੱਕ ਰੁੱਖ ਵਿੱਚ ਦੂਏ ਦੀ ਟਹਿਣੀ ਲਾਉਣੀ ॥

**ਪੇਓਰੀ,** ਪੁ:—ਅੰਬ ਦੇ ਪੱਤ੍ਰਾਂ ਉੱਤੇ ਗੁੜ੍ਹ ਸੁਕਾ ਕੇ ਕੱਢਿਆ ਹੋਯਾ ਰੰਗ ॥

**ਪੇਈਆ,** ਪੁ:—ਪੇਉ, ਬਾਬਲ (ਜਨਾਨੀ ਬੋਲੀ) ॥

**ਪੇਈਅੜੇ (ਪੇਈ ਏ),** ਕ੍ਰਿ: ਵਿ:—ਪੇਕੇ, ਮਾਪਿਆਂ ਦੇ ਘਰ ॥

**ਪੇਸ਼,** ਅਵ:, ਕ੍ਰਿ: ਵਿ:—ਅੱਗੇ, ਸਾਮ੍ਹਣੇ ਅਗਾਹਾਂ, ਹਾਜ਼ਰ ॥

**ਪੇਸ਼ ਆਉਣਾ,** ਕ੍ਰਿ:—ਵਰਤਣਾ, ਭਾ ਪੈਣੀ, ਫਲ ਪਾਉਣਾ ॥

**ਪੇਸ਼ ਕਬਜ਼,** ਸ:—ਇੱਕ ਤਰਾਂ ਦੀ ਕਟਾਰ, ਛੁਰਾ ॥

**ਪੇਸ਼ ਚੱਲਣੀ**
**ਪੇਸ਼ ਜਾਣੀ** } ਕ੍ਰਿ:—ਅਸਰ ਹੋਣਾ, ਜ਼ੋਰ ਲੱਗ ਸਕਣਾ ॥

**ਪੇਸ਼ਵਾਈ,** ਸ:—ਅਗਵਾਣੀ, ਕਿਸੇ ਨੂੰ ਅੱਗੇ ਆਕੇ ਲੈਣ ਆਉਣਾ ॥

**ਪੇਸ਼ਾ,** ਪੁ:—ਕੰਮ, ਕਾਜ, ਰੁਜ਼ਗਾਰ, ਕੰਜਰੀ ਦਾ ਕੰਮ ॥

**ਪੇਸ਼ੀ (ਸ਼ੀਂ),** ਸ:—ਹਾਜ਼ਰੀ, ਅਦਾਲਤ ਵਿੱਚ ਮੁਕੱਦਮੇ ਦੇ ਸੁਨਣ ਦਾ ਦਿਨ ॥

**ਪੇਸ਼ੀ ਵੇਲਾ,** ਪੁ:—ਦੁਪਹਿਰੋਂ ਪਿੱਛੋਂ, ਨਮਾਜ਼ ਦਾ ਵੇਲਾ ॥

**ਪੇਕਾ**
**ਪੇਕੇ** } 'ਪਿਉਕਾ' 'ਪਿਉਕੇ' ਵੇਖੋ ॥

**ਪੇਖਨਾ,** ਪੁ:
**ਪੇਖਨੀ,** ਸ: } ਤਮਾਸ਼ੇ ਦੀ ਮੂਰਤ, ਪੁਤਲੀ ॥ ਕ੍ਰਿ:—ਵੇਖਣਾ ॥

**ਪੇਚ,** ਪੁ:—ਲਕੜੀ ਜਾਂ ਲੋਹੇ ਦਾ ਕਿੱਲ ਆਦਿਕ ਜਿਸ ਨਾਲ ਪੱਤੀ ਜੋੜਦੇ ਜਾਂ ਕੱਸਦੇ ਹਨ, ਵਲ, ਲਪੇਟ, ਘੇਰਾ, ਮੋੜ, ਘਬਰਾਣ, ਫਰੇਬ, ਦਾਉ, ਪੇਚ ॥

**ਪੇਚਕਸ਼,** ਪੁਃ—ਜਿਸ ਚੀਜ਼ ਨਾਲ ਪੇਚ ਕੱਢਦੇ ਹਨ ॥

**ਪੇਚ ਪੇਚ,** ਪੁਃ—ਗੁੰਝਲ, ਘਬਰਾਟ, ਵਰੇਵਾਂ ॥

**ਪੇਚਦਾਰ**
**ਪੇਚਵਾਂ** } ਵਿਃ—ਪੇਚ ਵਾਲਾ, ਜਿਸ ਦਾ ਪੂਰਾ ਪਤਾ ਨਾ ਲੱਗੇ ॥

**ਪੇਚਵਾਨ ( ਵਾਨੀ ),** ਸਃ—ਪੇਚਦਾਰ ਨੜੀ ਵਾਲਾ ਹੁੱਕਾ ॥

**ਪੇਚਸ਼,** ਸਃ—ਮਰੋੜ ਤੇ ਦਸਤਾਂ ਦੀ ਬਿਮਾਰੀ ॥

**ਪੇਚਾ,** ਪੁਃ—ਛੋਟੀ ਪਗੜੀ, ਜਰੀ ਦਾ ਸਾਫਾ ਪਤੰਗਾਂ ਦੀਆਂ ਡੋਰਾਂ ਅੜਨੀਆਂ (ਪੇਣਾ) ॥

**ਪੇਚੀਲਾ,** ਵਿਃ—ਪੇਚ ਵਾਲਾ, ਫਰੇਬੀ, ਕਪਟੀ, ਸੂਖਮ ॥

**ਪੇਛੜੀ,** ਸਃ—ਇਕ ਤਰਾਂ ਦੀ ਬਾਂਸ ਦੀ ਟੋਕਰੀ ॥

**ਪੇਂਜਾ,** ਪੁਃ—ਰੂੰ ਪਿੰਜਣ ਵਾਲਾ । ਸਃ—ਰੂੰ ਪਿੰਜਣ ਦੀ ਕਲਾ ॥

**ਪੇਂਝੂ,** ਪੁਃ—ਕਰੀਰ ਦੇ ਰੁੱਖ ਦਾ ਪੱਕਾ ਫਲ ॥

**ਪੇਟ,** ਪੁਃ—ਢਿੱਡ, ਸਰੀਰ ਦੇ ਜਿਸ ਹਿੱਸੇ ਵਿੱਚ ਖਾਧਾ ਪੀਤਾ ਜਾ ਪੈਂਦਾ ਹੈ, ਗਰਭ ॥

**ਪੇਟ ਘਰੋੜੀ,** ਵਿਃ—ਸਭ ਤੋਂ ਪਿੱਛੇ ਜੰਮਿਆ ਹੋਯਾ ਬਾਲ ॥

**ਪੇਟ ਨਾਲ,** ਵਿਃ—ਜਿਸ ਨੂੰ ਗਰਭ ਹੈ ॥

**ਪੇਟ ਪਾਲਣਾ,** ਕ੍ਰਿਃ—ਜੋ ਮਿਲੇ ਖਾ ਪੀ ਕੇ ਗੁਜ਼ਾਰਾ ਕਰਨਾ ॥



**ਪੇਟੰਟ,** ਪੁਃ—ਨਵੀਂ ਕੱਢੀ ਹੋਈ ਚੀਜ਼ ਦੇ ਹੱਕ ਦੀ ਸਨਦ ( ਹੋਣਾ, ਕਰਾਉਣਾ ) ॥

**ਪੇਟੜਾ,** ਪੁਃ—ਪੇਟ, ਢਿੱਡ ॥

**ਪੇਟਾ**
**ਪੇੱਟਾ** } ਪੁਃ—ਕਪੜੇ ਦੀ ਭਰਤੀ, ਬਾਣਾ, ਚੌੜਾਈ, ਫੈਲਾਉ, ਅੰਦਰਾਂ, ਧਨ ਪਦਾਰਥ, ਸਪੁਰਦਗੀ, ਸੰਭਾਲ ॥

**ਪੇੱਟੇ ਪਾਣਾ,** ਕ੍ਰਿਃ—ਸਪੁਰਦ ਕਰਨਾ, ਸੌਂਪਣਾ ॥

**ਪੇਟਾ ਰੱਠੂ,** ਪੁਃ—ਭੁੱਖੀ ਨੀਤ ਵਾਲਾ, ਜਿਸ ਨੂੰ ਸਿਰ੍ਹ ਖਾਣ ਦੀ ਸੁੱਝੇ ॥

**ਪੇਟੀ**
**ਪੇੱਟੀ** } ਸਃ—ਲੱਕ ਦੇ ਗਿਰਦੇ ਬੰਨ੍ਹਣ ਵਾਲਾ ਪਟਕਾ ਜਾਂ ਤਸਮਾ, ਚੀਜ਼ ਸੰਦੂਕ, ਬੁਲਬੁਲ ਨੂੰ ਬੰਨ੍ਹਣ ਵਾਲੀ ਰਸੀ ॥

**ਪੇਟੀ ਛੱਗਾ,** ਪੁਃ—ਵਿੱਟੇ ਢਿੱਡ ਵਾਲਾ ॥

**ਪੇਟੂ,** ਪੁਃ—ਬਹੁਤ ਖਾਣ ਵਾਲਾ ॥

**ਪੇੱਠਾ,** ਪੁਃ—ਇਕ ਮਸ਼ਹੂਰ ਫਲ ਕੱਦ ਵਰਗਾ ॥

**ਪੇਡੀ,** ਸਃ—ਛੱਟਣ ਦੇ ਮਗਰੋਂ ਉੱਗੀ ਹੋਈ ਤਮਾਕੂ ਦੀ ਨੈਂਦਲ ॥

**ਪੇਡੂ** ਪੁਃ—ਧੁੰਨੀ ਦੇ ਹੇਠ ਪੇਟ ਦਾ ਹਿੱਸਾ ॥

**ਪੇਂਡੂ,** ਪੁਃ—ਪਿੰਡ ਵਿੱਚ ਰਹਿਣ ਵਾਲਾ, ਗੁਆਰ ॥

**ਪੇਤਲਾ,** ਵਿਃ—ਪੱਧਰਾ, ਸਾਫ, ਘੱਟ ਡੂੰਘ ਵਾਲਾ ॥

**ਪੇਤੀ,** ਵਿਃ—ਗਰਮੀ ਜਾਂ ਪਿੱਤ ਦੇ ਸੁਭਾਉ ਵਾਲਾ, ( ਲੀ ) ॥

**ਪੇਂਦਾ,** ਪੁਃ
**ਪੇਂਦੀ,** ਸਃ } ਥੱਲਾ, ਹੇਠਲਾ ਹਿੱਸਾ ( ਭਾਂਡੇ, ਬੇੜੀ ਆਦਿਕ ਦਾ ) ॥

**ਪੇਪੜੀ**, ਸਃ—ਪੱਕੀ ਮਿੱਟੀ ਦੇ ਟੁਕੜੇ, ਗਾਰ ਵਗੈਰਾ ਲੱਗਿਆਂ ਜੇਹੜੀ ਮੈਲ ਕੱਪੜੇ ਉੱਤੇ ਜੰਮ ਜਾਂਦੀ ਹੈ ॥

**ਪੇਮ**
**ਪੇਮੀ** } 'ਪ੍ਰੇਮ' 'ਪ੍ਰੇਮੀ' ਵੇਖੋ ॥

**ਪੇਯਾ**, ਵਿਃ—ਪੇਕਿਆਂ ਦਾ, ਪੇਉਕਾ ॥

**ਪੇਰਨੀ**, ਸਃ—ਇੱਕ ਨੀਚ ਜਾਤ ਜਿਸ ਦੀਆਂ ਇਸਤ੍ਰੀਆਂ ਨੱਚ ਕੇ ਮੰਗਦੀਆਂ ਫਿਰਦੀਆਂ ਹਨ ॥

**ਪੇਰੂ**, ਪੁਃ—ਇੱਕ ਪੰਖੇਰੂ ਵੱਡੇ ਕੁੱਕੜ ਦੀ ਸ਼ਕਲ ਦਾ ॥

**ਪੇਲਣਾ**, ਕ੍ਰਿਃ—ਅੱਗੇ ਕਰਨਾ, ਵਿਖਾਉਣਾ, ਧੱਕਣਾ, ਘੁਟਾਉਣਾ ॥

**ਪੇਲੂ**, ਪੁਃ—ਪੇਲਣ ਵਾਲਾ ॥

**ਪੇਵੰਦ**
**ਪੇਵੰਦੀ** } 'ਪੇਉਂਦ' 'ਪੇਉਂਦੀ' ਵੇਖੋ ॥

**ਪੇਵੜੀ**, ਸਃ—ਮੱਥੇ ਉੱਤੇ ਲਾਉਣ ਵਾਲੀ ਇੱਕ ਪੀਲੀ ਮਿੱਟੀ ਦੀ ਟਿੱਕੀ ॥

**ਪੇਵਾ**, ਪੁਃ—ਗਲ ਦੇ ਇੱਕ ਪਾਸੇ ਦੀ ਸੋਜ ॥

**ਪੇਵੀ**, ਪੁਃ,ਸਃ—ਵੜੇਵਾਂ, ਕੀਲੇ ਨੂੰ ਲੱਗਣ ਵਾਲਾ ਇੱਕ ਕੀੜਾ ॥

**ਪੇਸ਼**, ਪੁਃ—ਸੁਨਿਆਰ ਜਾਂ ਲੁਹਾਰ ਦੇ ਸੰਦਾਂ ਦਾ ਥੈਲਾ, ਤੁੱਥ ॥

**ਪੇੜਾ**, ਪੁਃ—ਖੋਏ ਦੀ ਇੱਕ ਮਠਿਆਈ, ਗੁੰਨ੍ਹੇ ਹੋਏ ਆਟੇ ਵਿੱਚੋਂ ਜਿੰਨਾ ਰੋਟੀ ਵੇਲਣ ਵਾਸਤੇ ਲਿਆ ਜਾਵੇ ॥

**ਪੇੜੀ**, ਸਃ—ਸੰਦਾਂ ਦਾ ਛੋਟਾ ਥੈਲਾ ॥

**ਪੈ**, ਸਃ—'ਪਾਈ' ਵੇਖੋ ॥

**ਪੈਈ ਵੱਸ**, ਵਿਃ—ਜੋ ਮਨੁੱਖ ਮੰਗਵੀਂ ਚੀਜ਼ ਮੋੜਨ ਵਿਚ ਨਾ ਆਵੇ ॥

**ਪੈਂਸ**, ਪੁਃ—ਇੱਕ ਅੰਗ੍ਰੇਜ਼ੀ ਸਿੱਕਾ ਜਿਸ ਦੀ ਕੀਮਤ ਤਿੰਨ ਕੁ ਪੈਸੇ ਹੈ ॥

**ਪੈਂਸਠ**, ਵਿਃ—ਪੰਜਾਂ ਉੱਤੇ ਸੱਠ ॥

**ਪੈਸਾ**
**ਪੈਂਸਾ** } ਪੁਃ—ਤਾਂਬੇ ਦਾ ਮਸ਼ਹੂਰ ਸਿੱਕਾ, ਆਨੇ ਦੀ ਚੁਥਾਈ, ਧਨ ॥

**ਪੈਸਾ ਧੇਲਾ**, ਪੁਃ—ਧਨ, ਰੁਪਯਾ, ਦੌਲਤ ॥

**ਪੈਸੇ ਵਾਲਾ**, ਪੁਃ—ਧਨੀ, ਬਖ਼ਤਾਵਰ ॥

**ਪੈਂਸੀ**, ਸਃ—ਇੱਕ ਮੋਟਾ ਦੇਸੀ ਕਪੜਾ ( ੫੦੦ ਤੰਦਾਂ ਵਾਲਾ ) ॥

**ਪੈਂਹਿ**, ਸਃ—'ਪਹਿ' ਵੇਖੋ ॥

**ਪੈਕ**, ਪੁਃ—ਹਲਕਾਰਾ, ਚਿੱਠੀ ਲੈਜਾਣ ਵਾਲਾ ॥

**ਪੈਕਟ**, ਪੁਃ—ਕਿਤਾਬਾਂ ਜਾਂ ਕਾਗਜ਼ ਕੱਠੇ ਕਰਕੇ ਬੰਨ੍ਹੇ ਹੋਏ ॥

**ਪੈਕੜ**, ਪੁਃ—ਘੋੜੇ ਆਦਿਕ ਦੇ ਪੈਰਾਂ ਦਾ ਰੱਸਾ ॥

**ਪੈਕਰ**, ਪੁਃ—ਸੂਰਤ ਵਾਦੀ ਜਾਂ ਰੀਤ ॥

**ਪੈਕੜੀ**, ਸਃ—ਲੋਹੇ ਦਾ ਛੱਲਾ ਜਾਂ ਮੰਗਲ ॥

**ਪੈਕਾਸ਼ਤ**, ਸਃ, ਪੁਃ—ਆਪਣੀ ਥਾਂ ਛੋੜ ਕੇ ਦੂਜੇ ਦੀ ਧਰਤੀ ਵਿਚ ਕਿਸੇ ਸ਼ਰਤ ਉੱਤੇ ਵਾਹੀ ਕਰਨ ਵਾਲੇ ਮਨੁੱਖ ॥

**ਪੈਕੇ,** ਪੁ:—ਪੇਕੇ, ਮਾਪਿਆਂ ਦਾ ਟੱਬਰ ਜਾਂ ਘਰ ॥

**ਪੈਖੜ** / **ਪੈਂਖੜ** } ਪੁ:—'ਪੈਕੜ' ਵੇਖੋ ॥

**ਪੈਖੜਨਾ,** ਕ੍ਰਿ:—ਪੈਰਾਂ ਨੂੰ ਰੱਸਾ ਪਾਉਣਾ ॥ fetter

**ਪੈਗੰਬਰ** / **ਪੈਗੰਬਰੀ** } 'ਪਗੰਬਰ' 'ਪਗੰਬਰੀ' ਵੇਖੋ ॥

**ਪੈਗਾਮ,** ਪੁ:—ਸੁਨੇਹਾ, ਖ਼ਬਰ ਸਾਰ, ਗੱਲ ਕਹਾ ਕੇ ਭੇਜੀ ਹੋਈ ॥

**ਪੈਂਚ,** ਪੁ:—ਕਿਸੇ ਕਮੇਟੀ ਜਾਂ ਕੌਂਸਲ ਦਾ ਪਰਧਾਨ, ਲੰਬਰਦਾਰ, ਚੌਧਰੀ । ਮਹਿਰਾ ॥

**ਪੈਂਚਕਾਂ,** ਸ: ( ਬਹੁ: )—ਖ਼ਾਸ ਥਿੱਤਾਂ ਜਿਨ੍ਹਾਂ ਵਿੱਚ ਕੋਈ ਹਿੰਦੂ ਮਰੇ ਤਾਂ ਸਮਝਦੇ ਹਨ ਕਿ ਪੰਜ ਜਣੇ ਮਰਨਗੇ ॥

**ਪੈਂਚਣੀ,** ਸ:—ਪੈਂਚ ਦੀ ਵਹੁਟੀ, ਚੁਧਰਾਣੀ ॥

**ਪੈਂਚਮੀ,** ਸ:—ਪੰਜਵੀਂ ਥਿਤ ॥

**ਪੈਂਚਾਇਤ,** ਸ: / **ਪੈਚਾਇਤੀ,** ਵਿ: } 'ਪਚਾਇਤ' ਆਦਿਕ ਵੇਖੋ ॥

**ਪੈਛਲ ( ੜ ),** ਸ:—ਪੈਰ ਧਰਨ ਦੀ ਅਵਾਜ਼ ॥

**ਪੈਂਛੀ,** ਸ:—ਪੰਖੇਰੂ, ਉੱਡਣ ਵਾਲਾ ਜਨੌਰ ਵਿਚਰਨ ਵਾਲਾ ਮਨੁੱਖ ॥

**ਪੈਜ,** ਸ:—ਮਨੋਰਥ, ਕਰਾਰ, ਪੱਕ ਸਲਾਹ, ਸ਼ਰਮ, ਲਾਜ ॥

**ਪੈਜਾਮਾ,** ਪੁ:—'ਪਜਾਮਾ' ਵੇਖੋ ॥

**ਪੈਂਠ,** ਸ:—ਗੁਆਚੀ ਹਈ ਹੁੰਡੀ ਦੇ ਬਦਲੇ ਜੋ ਲਿਖਤ ਦਿੱਤੀ ਜਾਵੇ, ਮਾਲ ਠਹਿਰਨ ਦੀ ਥਾਂ ॥

**ਪੈਂਡਾ** ਪੁ:—ਰਸਤਾ, ਪੰਧ, ਵਿੱਥ, ਫ਼ਾਸਲਾ (ਕਰਨਾ) ॥

**ਪੈਣ,** ਸ:—ਖਿੱਚ ਦਾ ਲੰਬਾ ਹਿੱਸਾ ॥

**ਪੈਣਾ,** ਪੁ:—ਕੰਡੇ ਪਾਉ ਦਾ ਡੰਡਾ ॥

ਕ੍ਰਿ:—ਲੇਟਣਾ, ਡਿਗਣਾ, ਥਾਂ ਹੋਣਾ, ਲੈਣਾ, ਬਿਮਾਰ ਹੋ ਜਾਣਾ, ਛਾਲਾ ਵਰਤਣਾ, ਖਿਲਰਨਾ, ਦਖ਼ਲ ਦੇਣਾ, ਖ਼ਾਲੀ ਹੋਣਾ, ਵਾਸਤਾ ਰੱਖਣਾ, ਪਿੱਠ ਦੇ ਭਾਰ ਡਿਗਣਾ ॥

**ਪੈ ਰਹਿਣਾ,** ਕ੍ਰਿ:—ਆਤਰ ਹੋਣਾ, ਸਾਰਾ ਦਿਨ ਸੁੱਤੇ ਰਹਿਣਾ ॥

**ਪੈਂਤੜਾ** / **ਪੈਂਤਾ** } ਪੁ:—ਕਦਮ, ਤੁਰਨ ਤੋਂ ਪਹਿਲੇ ਜੋ ਚੀਜ਼ ਅੱਗੇ ਧਰੀ ਜਾਵੇ, ਪੈਰ ਧਰਨ ਦੀ ਸੁੱਕੀ ਥਾਂ ॥

**ਪੈਂਤਾਹਲੀਆ,** ਵਿ:—ਬਿਕ੍ਰਮਾਜੀਤ ਦਾ ਸੰਮਤ ਪੰਤਾਲੀ ॥

**ਪੈਂਤਾਲੀ,** ਵਿ:—ਪੰਜਾਂ ਉੱਤੇ ਚਾਲੀ ॥

**ਪੈਂਤੀ,** ਵਿ:—ਪੰਜਾਂ ਉੱਤੇ ਤੀਹ ॥

ਸ:—ਗੁਰਮੁਖੀ ਦੇ ਸਾਰੇ ਅੱਖਰ ॥

**ਪੈਂਦ,** ਸ:—ਮੰਜੇ ਦਾ ਪੈਰਾਂ ਵਾਲਾ ਪਾਸਾ ॥

**ਪੈਦਲ,** ਵਿ:—ਪੈਰੀਂ ਟੁਰਨ ਵਾਲਾ ॥

**ਪੈਂਦੜ,** ਪੁ:—ਡਾਕੂ, ਧਾੜਵੀ, ਅਚਾਨਚੱਕ ਆ ਪੈਣ ਵਾਲਾ ॥

**ਪੈਦਾ,** ਪੁ:-ਵਿ:—ਲਾਭ, ਖੱਟੀ, ਕਮਾਈ, ਜੋ ਚੀਜ਼ ਪਰਮੇਸ਼ਰ ਨੇ ਬਣਾਈ ਹੈ, ਜੋ ਹੱਥ ਆਵੇ, ਜੋ ਉੱਗੇ, ਜ਼ਾਹਰ ॥

**ਪੈਦਾ ਹੋਣਾ,** ਕ੍ਰਿ:—ਉੱਗਣਾ, ਜੰਮਣਾ, ਹੱਥ ਆਉਣਾ, ਉੱਗਮਣਾ ॥

**ਪੈਦਾ ਕਰਨਾ,** ਕ੍ਰਿ:—ਜਮਾਉਣਾ, ਉਗਾਉਣਾ, ਕਿਤੋਂ ਨਾ ਕਿਤੋਂ ਲਿਆਉਣਾ, ਖੱਟਣਾ, ਹਾਸਲ ਕਰਨਾ ॥

**ਪੈਦਾਵਾਰ,** ਸ:-ਵਿ:—ਗਰਭ ਵਾਲੀ ਤੀਮਤ ॥

**ਪੈਦਾਵਾਰ**
**ਪੈਦਾਵਾਰੀ** } ਸ:—ਖੇਤ ਵਿੱਚ ਜੋ ਉੱਗੇ, ਨਫ਼ਾ, ਲਾਭ ॥

**ਪੈਨੀ,** ਸ:—'ਪੈਂਸ' ਵੇਖੋ ॥

**ਪੈਮਾਇਸ਼,** ਸ:—ਜ਼ਿਮੀਂ ਕੱਛਣ ਜਾਂ ਨਾਪਣ ਦਾ ਕੰਮ ॥

**ਪੈਮਾਨਾ,** ਪੁ:—ਨਾਪਣ ਦਾ ਹੁਜ਼ਾਰ, ਅੰਦਾਜ਼ਾ ॥

**ਪੈਰ,** ਪੁ:—ਸਰੀਰ ਦਾ ਉਹ ਅੰਗ ਜੋ ਸਾਰੇ ਸਰੀਰ ਨੂੰ ਸਹਾਰਦੇ ਹਨ ॥

**ਪੈਰ ਉਖੜਨਾ,** ਕ੍ਰਿ:—ਟਿਕ ਨ ਸਕਣਾ, ਹਾਰ ਕੇ ਨੱਸ ਜਾਣਾ ॥

**ਪੈਰ ਉਠਾ ਕੇ ਚੱਲਣਾ,** ਕ੍ਰਿ:—ਛੇਤੀ ਛੇਤੀ ਟੁਰਨਾ ॥

**ਪੈਰ ਉਤਰਨਾ,** ਕ੍ਰਿ:—ਪੈਰ ਦੀ ਹੱਡੀ ਆਪਣੀ ਥਾਂ ਤੋਂ ਹਿਲ ਜਾਣੀ ॥

**ਪੈਰ ਅੜਾਉਣਾ,** ਕ੍ਰਿ:—ਦਖ਼ਲ ਦੇਣਾ ॥

**ਪੈਰ ਸੌਣਾ,** ਕ੍ਰਿ:—ਪੈਰ ਸੁੰਨ ਹੋਣ ਕਰਕੇ ਹਿਲ ਨਾ ਸਕਣਾ ॥

**ਪੈਰ ਕੱਢਣੇ,** ਕ੍ਰਿ:—ਬੁਰਾ ਸੁਭਾਉ ਦੱਸਣਾ, ਬਦ ਜਾਣਾ ॥

**ਪੈਰ ਕਬਰ ਵਿੱਚ ਧਰਨਾ,** ਕ੍ਰਿ:—ਬੁੱਢੇ ਹੋ ਜਾਣਾ ॥

**ਪੈਰ ਚੁੰਮਣੇ,** ਕ੍ਰਿ:—ਬਹੁਤ ਆਦਰ ਮਾਣ ਕਰਨਾ ॥

**ਪੈਰ ਜੰਮਣੇ (ਟਿਕਣੇ ਜਾਂ ਲੱਗਣੇ),** ਕ੍ਰਿ:—ਕੈਮ ਹੋ ਜਾਣਾ ॥

**ਪੈਰ ਜ਼ਮੀਨ ਤੇ ਨਾਂ ਟਿੱਕਣੇ,** ਕ੍ਰਿ:—ਆਪਣੇ ਆਪ ਨੂੰ ਵੱਡਾ ਜਤਾਉਣਾ ॥

**ਪੈਰ ਤੇ ਪੈਰ ਰਖਣਾ,** ਕ੍ਰਿ:—ਚੌਂਕੜੀ ਮਾਰ ਕੇ ਬਹਿਣਾ ॥

**ਦਬੇ ਪੈਰ,** ਕ੍ਰਿ:, ਵਿ:—ਹੌਲੀ ਹੌਲੀ ਪੈਰ ਰੱਖਕੇ ਜਿਸ ਤੋਂ ਅਵਾਜ਼ ਨਾ ਆਵੇ ॥

**ਪੈਰ ਧਰਨਾ**
**ਪੈਰ ਰਖਣਾ** } ਕ੍ਰਿ:—ਅੰਦਰ ਵੜਨਾ, ਅੱਗੇ ਵਧਣਾ ॥

**ਪੈਰ ਧੋ ਧੋ ਕੇ ਪੀਣਾ,** ਕ੍ਰਿ:—ਬਹੁਤ ਆਦਰ ਸੇਵਾ ਕਰਨੀ ॥

**ਪੈਰ ਪਸਾਰਨਾ,** ਕ੍ਰਿ:—ਲੱਤਾਂ ਨਿਸਲਣੀਆਂ, ਮਰ ਜਾਣਾ ॥

**ਪੈਰ ਪਸਾਰਨੇ,** ਕ੍ਰਿ:—ਬਹੁਤ ਚੀਜ਼ਾਂ ਲੈਣ ਦਾ ਜਤਨ ਕਰਨਾ, ਬਹੁਤ ਥਾਂ ਮੱਲਣੀ ॥

**ਪੈਰ ਪਾਉਣਾ,** ਕ੍ਰਿ:—ਕਿਸੇ ਸੱਜਣ ਦੇ ਘਰ ਜਾਣਾ, ਕੁੜਮਾਈ ਦੀ ਰੀਤ ਤੇ ਕੁੜਮਣੀਆਂ ਦਾ ਘਰ ਆਉਣਾ ॥

**ਪੈਰ ਪੂਜਣੇ,** ਕ੍ਰਿ:—ਬਹੁਤ ਆਦਰ ਮਾਨ ਕਰਨਾ ॥

**ਪੈਰ ਫੜਨਾ,** ਕ੍ਰਿ:—ਪੈਰੀਂ ਪੈਣਾ, ਮਿਨਤਾਂ ਕਰਨੀਆਂ ॥

**ਪੈਰ ਫੈਲਾਕੇ ਸੌਣਾ,** ਕ੍ਰਿ:—ਨਿਸ਼ਚਿੰਤ ਅਤੇ ਸੁਖੀ ਹੋਣਾ ॥

**ਪੈਰ ਭਾਰੀ ਹੋਣਾ,** ਕ੍ਰਿ:—ਤੀਵੀਂ ਨੂੰ ਗਰਭ ਹੋਣਾ ॥

**ਪੈਰ ਲੱਗਣਾ,** ਕ੍ਰਿ:—ਟਿਕ ਜਾਣਾ, ਪੈਰੀਂ ਪੈਣਾ ॥

**ਪੈਰ ਵਿੱਚ ਹੋਣਾ,** ਕ੍ਰਿ:—ਜ਼ੁੰਮੇਵਾਰੀ ਜਾਂ ਹਿੱਸੇਦਾਰੀ ਹੋਣੀ ॥

**ਪੈਰਾਂ ਵਿੱਚ ਚੱਕਰ ਹੋਣਾ,** ਕ੍ਰਿ:—ਸਦਾ ਭੌਂਦੇ ਰਹਿਣਾ ॥

**ਪੈਰਾਂ ਵਿੱਚ ਮਹਿੰਦੀ ਲਾਉਣੀ,** ਕ੍ਰਿ:—ਤੁਰ ਨਾ ਸਕਣਾ ॥

**ਪੈਰੀ ਪੈਣਾ ( ਪੌਣਾ ),** ਪੁ:—ਪਰਣਾਮ, ਨਮਸ਼ਕਾਰ ॥

**ਪੈਰੀਂ ਪੈਣਾ,** ਕ੍ਰਿ:—ਮੱਥਾ ਟੇਕਣਾ, ਨਮਸਕਾਰ ਕਰਨਾ ॥

**ਪੈਰੀਂ ਰਹਿਣਾ,** ਕ੍ਰਿ:—ਸਦਾ ਅਧੀਨਗੀ ਕਰਨੀ ॥

**ਪੈਰਵਈ** } ਸ:—ਪਿੱਛਾ, ਉੱਦਮ, ਜਤਨ
**ਪੈਰਵੀ** } (ਕਰਨੀ)

**ਪੈਰਾ,** ਪੁ:—ਪਰ, ਕਦਮ, ਜ਼ੀਮਤ ਦਾ ਛਿੱਟੀ ਹੋਣਾ ॥

**ਪੈਰਾ** } ਪੁ:—ਇਬਾਰਤ ਦਾ ਪੂਰਾ ਹਿੱਸਾ,
**ਪੈਰੇਗ੍ਰਾਫ** } ਵਾਕਾਂ ਦਾ ਕੱਠ ॥

**ਪੈਰੋ ਪੈਰ,** ਕ੍ਰਿ:, ਵਿ:—ਕਦਮ ਕਦਮ, ਹਰ, ਕਦਮ ॥

**ਪੈਲ,** ਸ:—'ਪਾਇਲ' ਵੇਖੋ ॥

**ਪੈੜ ਪੁ:** } ਖੂਹ ਵਿੱਚੋਂ ਪਾਣੀ ਕਢਦਿਆਂ ਜੋਤੜੀ
**ਪੈੜੀਸ:** } ਚਲਦੀਆਂ ਥਾਂ ਉੱਤੇ ਧਲਣ ਚਲਦੇਹਨ, ਕੋਹਲੂ ਆਦਿਕ ਦੇ ਬੈਲ ਦਾ ਗੋਲ ਰਾਹ, ਪੈਰ ਦਾ ਨਿਸ਼ਾਨ ॥

**ਪੈੜਾ,** ਪੁ:—'ਪੈਰਾ' ਵੇਖੋ ॥

**ਪੋਆ,** ਪੁ:—ਰੁੱਖ ਦੀ ਹਰੀ ਟਹਿਣੀ, ਕੰਬਲ ਤ੍ਰਾਲ ॥

**ਪੋਈਆ,** ਪੁ:—ਘੋੜੇ ਦੀ ਪੂਰੀ ਜਾਂ ਤ੍ਰਿੱਖੀ ਚਾਲ (ਪਾਉਲਾ) ॥

**ਪੋਸ਼** } ਵਿਸਮਧ:—ਪਰੇ ਹਟ ਜਾਓ! ਇੱਕ ਪਾਸੇ
**ਪੋਸ਼ਾ** } ਹੋ ਜਾਓ!

**ਪੋਸਟ ਆਫ਼ਿਸ,** ਪੁ:—'ਡਾਕ ਖਾਨਾ' ਵੇਖੋ ॥

**ਪੋਸਟ ਕਾਰਡ,** ਪੁ:—ਮੋਟੇ ਕਾਗਤ ਦਾ ਟੁਕੜਾ ਜਿਸ ਉੱਪਰ ਖਤ ਲਿਖਦੇ ਹਨ ॥

**ਪੋਸਟ ਮਾਸਟਰ,** ਪੁ:—ਡਾਕ ਖਾਨੇ ਦਾ ਸਭ ਤੋਂ ਵੱਡਾ ਅਫ਼ਸਰ ॥

**ਪੋਸਟ ਮੈਨ,** ਪੁ:—'ਚਿੱਠੀ ਰਸਾਂ' ਵੇਖੋ ॥

**ਪੋਸਣਾ,** ਕ੍ਰਿ:—ਪਾਲਣਾ, ਖਬਰ ਰੱਖਣੀ ॥

**ਪੋਸਤ,** ਪੁ:—ਛਿੱਲੜ, ਇਕ ਡੋਡਾ ਜਿਸ ਵਿੱਚੋਂ ਖਸਖਸ ਨਿਕਲਦੀ ਹੈ ॥

**ਪੋਸਤਣ,** ਸ: / **ਪੋਸਤੀ,** ਪੁ: } ਜੋ ਪੋਸਤ ਪੀਵੇ, ਸੁਸਤ, ਆਲਸੀ ॥

**ਪੋਸ਼ਾ,** ਵਿਸਮਯ:—'ਪੋਸ਼' ਵੇਖੋ ॥

**ਪੋਸ਼ਾਕ (ਕੀ),** ਸ:—'ਪੁਸ਼ਾਕ' ਵੇਖੋ ॥

**ਪੋਹ,** ਪੁ:—ਹਿੰਦੂਆਂ ਦਾ ਇਕ ਮਹੀਨਾ, ਮੱਘਰ ਤੋਂ ਪਿਛਲਾ ॥

**ਪੋਹਣਾ,** ਕ੍ਰਿ:—ਅਸਰ ਕਰਨਾ, ਲੱਗਣਾ, ਵਲ ਹੋਣਾ ॥

**ਪੋਹਲੀ,** ਸ:—ਇੱਕ ਬੂਟਾ ਜਿਸ ਦੇ ਬੀਆਂ ਦਾ ਤੇਲ ਨਿਕਲਦਾ ਹੈ ( ਪੋਹਲੀਆਂ ਦਾ ਤੇਲ ) ।

**ਪੋਖਣਾ,** ਕ੍ਰਿ:—ਪਾਲਣਾ, ਖੁਆ ਪਿਆ ਕੇ ਤਕੜਾ ਕਰਨਾ ॥

**ਪੋਖਰ,** ਪੁ:—ਤਲਾਉ, ਛੱਪੜ, ਝੀਲ ॥

**ਪੋੱਗਾ,** ਪੁ:—'ਪੋਆ' ਵੇਖੋ ॥

**ਪੋਚ,** ਪੁ:—ਨਸਲ, ਇਕ ਵੇਲੇ ਹੋਣ ਵਾਲੇ ਲੋਕ ( ਅਗਲਾ ਪੋਚ ) ॥

**ਪੋਚਣਾ,** ਕ੍ਰਿ:—ਪੋੱਚਾ ਪਾਉਣਾ, ਲਿੰਬਣਾ, ਮਿੱਟੀ ਘੋਲ ਕੇ ਮਲਣੀ ॥

**ਪੋੱਚਾ,** ਪੁ:—ਮਿੱਟੀ ਘੋਲ ਕੇ ਕਿਸੇ ਥਾਂ ਨੂੰ ਮਲਣ ਦਾ ਕੰਮ, ਜਿਸ ਕਪੜੇ ਨਾਲ ਇਹ ਕਰਦੇ ਹਨ, ਕੰਧ ਨੂੰ ਰੰਗਣਾ ॥

**ਪੋੱਚਾ ਪਾਉਣਾ,** ਕ੍ਰਿ:—ਪੋਚਣਾ, ਭੇਤ ਨੂੰ ਲੁਕਾ ਲੈਣਾ, ਬੁਰੀ ਗੱਲ ਮੇਟ ਦੇਣੀ ॥

**ਪੋੱਚਾ ਫੇਰਨਾ,** ਕ੍ਰਿ:—ਮਿੱਟੀ ਘੋਲ ਕੇ ਕਿਤੇ ਮਲਣੀ ॥

**ਪੋਜ,** ਪੁ:—'ਪੋਚ' ਵੇਖੋ ॥

**ਪੋਟ,** ਸ:—ਭਾਰ, ਗੰਢ, ਥੈਲਾ ॥

**ਪਟਰ,** ਪੁ:—'ਪੋਰਟਰ' ਵੇਖੋ ॥

**ਪੋਟਲੀ,** ਸ:—ਨਿੱਕੀ ਗੰਢ, ਗੁਥਲੀ ॥

**ਪੋਠੋਹਾਰ** / **ਪੋਠੋਵਾਰ** } ਪੁ:—ਜੇਹਲਮ ਅਤੇ ਅਟਕ ਦਰਿਆਵਾਂ ਦੇ ਵਿਚਕਾਰਲੀ ਧਰਤੀ ॥

**ਪੋਠੋਹਾਰੀ** / **ਪੋਠੋਵਾਰੀ** } ਵਿ:—ਪੋਠੋਹਾਰ ਦਾ ॥

ਪੁ:—ਪੋਠੋਹਾਰ ਦਾ ਵਸਨੀਕ ॥

**ਪੋਂਡਾ,** ਪੁ:—ਇੱਕ ਤਰਾਂ ਦਾ ਚੂਪਣ ਵਾਲਾ ਮੋਟਾ ਗੰਨਾ ।

**ਪੋਣ,** ਪੁ:—ਛਾਹ ਵਿੱਚੋਂ ਮੱਖਣ ਕੱਢਕੇ ਅਤੇ ਪੁਣ ਕੇ ਜੋ ਚੀਜ਼ ਬਾਕੀ ਰਹਿ ਜਾਵੇ ॥

**ਪੋਣਾ,** ਪੁ:—ਪੁਣਨ ਵਾਲਾ ਕਪੜਾ, ਨਹਿਰ ਤਲਾਉ ਆਦਿਕ ਉੱਤੇ ਤੀਮਤਾਂ ਦੇ ਨ੍ਹਾਉਣ ਦੀ ਪੜਦੇ ਵਾਲੀ ਥਾਂ ॥

**ਪੋਣੀ,** ਸ:—ਲੋਹੇ ਦੀ ਜਿਸ ਛਾਨਣੀ ਵਰਗੀ ਚੀਜ਼ ਨਾਲ ਹਲਵਾਈ ਕੜਾਹੀ ਵਿੱਚੋਂ ਤਲੀ ਹੋਈ ਚੀਜ਼ ਕਢਦੇ ਹਨ ॥

**ਪੋਤ,** ਸ:—ਪੁਤ੍ਰ ਦਾ ਪੁਤ੍ਰ, ਸ਼ੀਸ਼ੇ ਦੇ ਮਣਕੇ ॥

**ਪੋਤ ਬਹੂ,** ਸ:—ਪੋਤ੍ਰੇ ਦੀ ਵਹੁਟੀ ॥

**ਪੋਤਣਾ,** ਕ੍ਰਿ:—'ਪੋਚਣਾ' ਵੇਖ ॥

**ਪੋਤਰਾ, ਪੜ੍ਹਾ**, ਪੁਃ—ਪੁਤ੍ਰ ਦਾ ਪੁਤ੍ਰ ॥

**ਪੋਤਰੀ, ਪੋਤ੍ਰੀ**, ਸਃ—ਪੁਤ੍ਰ ਦੀ ਧੀ ॥

**ਪੋਤੜਾ**, ਪੁਃ—ਬਾਲਾਂ ਦੇ ਹੇਠਾਂ ਰੱਖਣ ਵਾਲਾ ਕਪੜਾ ॥

**ਪੋਤਾ**, ਪੁਃ—ਭੰਡਾਰ, ਖਜ਼ਾਨਾ ॥

**ਪੋੱਤਾ**, ਪੁਃ—ਪੋਤ੍ਰਾ, ਪੁਤ੍ਰ ਦਾ ਪੁਤ੍ਰ ॥

**ਪੋੱਤੀ**, ਸਃ—ਪੋਤ੍ਰੀ, ਪੁਤ੍ਰ ਦੀ ਧੀ ॥

**ਪੋੱਥਾ**, ਪੁਃ—ਵਡੀ ਭਾਰੀ ਪੋਥੀ ॥

**ਪੋਥੀ**, ਸਃ—ਪੁਸਤਕ, ਕਿਤਾਬ, ਛੋਟਾ ਗ੍ਰੰਥ, ਥੋਮ ਦੀ ਤਰੀ ॥

**ਪੋਨਾ, ਪੋੱਨਾ**, ਪੁਃ—'ਪੌਂਡਾ' ਵੇਖੋ ॥

**ਪੋਪਟ**, ਪੁਃ—ਇਕ ਪਟਾਕਾ, ਸੀਉਣ ਦਾ ਇੱਕ ਢੰਗ ॥

**ਪੋਪਨਾ**, ਪੁਃ, **ਪੋਪਨੀ**, ਸਃ—ਬਹੁਤ ਚੰਗਾ, ਸੁੰਦਰ, ਸਫਾ (ਪੋਪਨਾ ਜਿਹਾ) ॥

**ਪੋਪਲਾ**, ਪੁਃ, **ਪੋਪਲੀ**, ਸਃ—ਜਿਸ ਦੇ ਦੰਦ ਨਹੀਂ ਰਹੇ, ਬੋੜਾ (ੜੀ) ॥

**ਪੋਰ**, ਸਃ—ਪੋਲਾ ਬਾਂਸ ਦਾ ਟੋੱਟਾ ਜੋ ਹਲ ਨੂੰ ਸਿੱਧਾ ਲੱਗਾ ਹੁੰਦਾ ਹੈ ਜਿਸ ਵਿੱਚੋਂ ਬੀਜ ਕਿਰਦੇ ਹਨ ॥

**ਪੋਰਟਰ**, ਪੁਃ—ਰੇਲ ਉਤੇ ਅਸਬਾਬ ਢੋਣ ਵਾਲਾ, ਮਜ਼ੂਰ, ਕੁਲੀ ॥

**ਪੋਰਨਾ**, ਕ੍ਰਿਃ—ਪੋਰ ਦੀ ਰਾਹੀਂ ਬੀਜ ਪਾਉਣਾ ॥

**ਪੋਰਾ**, ਪੁਃ—ਬਾਂਸ ਦੀਆਂ ਦੋ ਗੰਢਾਂ ਦੇ ਵਿਚਲਾ ਹਿੱਸਾ ॥

**ਪੋਰੀ**, ਸਃ—ਉਂਗਲੀ ਗੰਨੇ ਬਾਂਸ ਆਦਿਕ ਦੀਆਂ ਦੋ ਗੰਢਾਂ ਦੇ ਵਿਚਕਾਰਲਾ ਹਿੱਸਾ, ਮਣੀ ॥

**ਪੋਰੀ ਵਰਗਾ ਜੁਆਨ**, ਪੁਃ—ਸੋਹਣਾ ਅਤੇ ਲੰਮਾਂ ਗਭਰੂ ॥

**ਪੋਲ**, ਪੁਃ—ਵਿੱਚੋਂ ਸੱਖਣੀ ਥਾਂ ॥
ਸਃ—ਤ੍ਰਿੱਖੀ ਚਾਲ ॥

**ਪੋਲ, ਪੋਲਾ**, ਵਿਃ—ਵਿੱਚੋਂ ਖਾਲੀ, ਨਰਮ, ਕੂਲਾ ॥

**ਪੋਲੀ, ਪੋੱਲੀ**, ਸਃ—ਬਹੁਤ ਪਤਲੀ ਰੋਟੀ ॥

**ਪੋਲੋ**, ਸਃ—ਘੋੜੇ ਤੇ ਚੜ੍ਹਕੇ ਖਿੱਦੋ ਨਾਲ ਖੇਡਣ ਵਾਲੀ ਖੇਡ ॥

**ਪੌ**, ਪੁਃ—ਧਰਮ ਅਰਥ ਪਾਣੀ ਪਿਆਲਣ ਵਾਲੀ ਥਾਂ, ॥

**ਪੌ, ਪੌਂ**, ਪੁਃ—ਪੱਤਿਆਂ ਨਾਲ ਖੇਡਣ ਵਾਲੀ ਖੇਡ ਦਾ ਇੱਕ ਨਿਸ਼ਾਨ ॥

**ਪੌਹ**, ਸਃ—'ਪੋਹ' ਵੇਖੋ ॥

**ਪੌਖੜ, ਪੌਂਖੜ, ਪੌਖੁੜ**, ਪੁਃ—ਡੰਗਰਾਂ ਦੀਆਂ ਲੱਤਾਂ ਬੰਨ੍ਹਣ ਵਾਲਾ ਰੱਸਾ ਆਦਿਕ ॥

**ਪੌਂਹਚਣਾ, ਪੌਂਹਚਾ, ਪੌਂਹਚੀ**, 'ਪਹੁੰਚਣਾ' ਆਦਿਕ ਵੇਖੋ ॥

**ਪੌਹਰ,** ਪੁ:—'ਪਹਿਰ' ਵੇਖੋ ॥

**ਪੌਹਲ,** ਸ:—'ਪਾਹੁਲ' ਵੇਖੋ ॥

**ਪੌਹਲ ਪਰਸ਼ਾਦ,** ਪੁ:—ਜੁੱਤੀਆਂ ਦੀ ਮਾਰ ॥

**ਪੌਖਾ, ਪੌਂਖਾ,** ਪੁ:—ਕਿਸ ਕੰਮ ਦੇ ਛੋਂਹਦੇ ਸਾਰ ਜੋ ਮਨੁੱਖ ਪਹਿਲੋ ਪਹਿਲ ਅੱਗੇ ਆ ਜਾਏ ਉਸ ਦਾ ਅਸਰ (ਦੇਣਾ)।

**ਪੌਂਚਾ,** ਪੁ:—ਪਜਾਮੇ ਦੀ ਕਿਸੇ ਲੱਤ ਦੀ ਮੋਹਰੀ॥

**ਪੌਂਡ,** ਪੁ:—ਸੋਨੇ ਦਾ ਸਿੱਕਾ ਦਸ ਕੁ ਰੁਪਏ ਦਾ, ਇਕ ਤੋਲ (ਅੱਧ ਸੇਰ ਦੇ ਲਗ ਭਗ) ॥

**ਪੌਡਰ,** ਪੁ:—ਧੂੜਾ, ਪੀਠੀ ਹੋਈ ਸੁੱਕੀ ਦੁਆ ॥

**ਪੌਂਡਾ,** ਪੁ:—'ਪੌਣਾ' ਵੇਖੋ ॥

**ਪੌਣ,** ਸ:—ਵਗਦੀ ਵਾਉ ॥

**ਪੌਣ ਚੱਕੀ,** ਸ:—ਵਾਉ ਦੇ ਜ਼ੋਰ ਨਾਲ ਚੱਲਣ ਵਾਲੀ ਚੱਕੀ।

**ਪੌਣਾ,** ਕ੍ਰਿ:—'ਪੈਣਾ' ਵੇਖੋ ॥
ਪੁ:—ਤਿੰਨ ਚੌਥਾਈਆਂ ॥

**ਪੌਣੇ,** ਵਿ:—ਇਕ ਚੁਥਾਈ ਘੱਟ ( ਪੌਣੇ ਤਿੰਨ $=2\frac{3}{4}$ )।

**ਪੌਬਾਰਾਂ,** ਪੁ:—ਜਿੱਤ ਦਾ ਪਾਸਾ ਜਾਂ ਦਾਉ, ਚੰਗਾ ਭਾਗ।

**ਪੌਲਾ, ਪੌਲੀ,** 'ਪਾਉਲਾ' 'ਪਾਉਲੀ' ਵੇਖੋ ॥

**ਪੌੱਲਾ,** ਪੁ:—ਜੁੱਤੀ ਦਾ ਇਕ ਪੈਰ ॥

**ਪੌੱਲਾ ਦੀਏ ਗੁੱਡੀ ਵਾਲੇ,** ਵਿਸਮਯ—ਓ ਗੁੱਡੀ ਉਡਾਣ ਵਾਲੇ ਜੇ ਤੂੰ ਮੇਰੀ ਗੁਡੀ ਨਾਲ ਪੇਚਾ ਨਾ ਪਾਵੇਂ ਤਾਂ ਤੈਨੂੰ ਸ਼ਰਮ ਆਉਣੀ ਚਾਹੀਦੀ ਹੈ ( ਗੁਡੀ ਉਡਾਣ ਵਾਲੇ ਆਖਦੇ ਹਨ ) ॥

**ਪੌੜ,** ਪੁ:—ਪਸ਼ੂ ਦਾ ਖੁਰ, ਪੰਜਾ (ਮਾਰਨਾ) ॥

**ਪੌੜ ਸਾਂਗ,** ਪੁ:—ਲੰਮੀ ਪੌੜੀ, ਲੰਮਾ ਆਦਮੀ।

**ਪੌੜੀ,** ਸ:—ਜਿਸ ਚੀਜ਼ ਉੱਤੇ ਪੈਰ ਰਖਦੇ ਰਖਦੇ ਉੱਚੀ ਥਾਂ ਤੇ ਪਹੁੰਚ ਸੱਕੀਦਾ ਹੈ, ਗੁਰਬਾਣੀ ਦਾ ਹਿੱਸਾ (ਜਪਜੀ ਦੀਆਂ ਪੌੜੀਆਂ)॥

## ਫ

**ਫ,** ਪੁ:—ਫੱਫਾ, ਗੁਰਮੁਖੀ ਪੈਂਤੀ ਦਾ ਸਤਾਈਵਾਂ ਅੱਖਰ ॥

**ਫਸੱਕੜ,** ਪੁ:—ਲੱਤਾਂ ਪਸਾਰ ਕੇ ਭੁਏਂ ਬੈਠਣਾ (ਮਾਰਨਾ) ॥

**ਫਸਕਾ,** ਪੁ:—ਘਰ ਦੀ ਛੱਤ ਉੱਤੇ ਪਾਈ ਹੋਈ ਗਿੱਲੀ ਮਿੱਟੀ ॥

**ਫਸਟ,** ਵਿ:—ਪਹਿਲਾ, ਅੱਵਲ, ਸਭ ਤੋਂ ਚੰਗਾ ॥

**ਫਸਟ ਕਲਾਸ,** ਸ:—ਪਹਿਲਾ ਦਰਜਾ।
ਵਿ:—ਸਭ ਤੋਂ ਅੱਛਾ ॥

**ਫਸਣਾ,** ਕ੍ਰਿ:—ਅੜਨਾ, ਫੜੇ ਜਾਣਾ, ਖੁੱਭ ਜਾਣਾ ਕਾਬੂ ਆਉਣਾ, ਕੈਦ ਹੋਣਾ, ਅਟਕ ਜਾਣਾ ਬਿਪਤਾ ਪੈਣੀ ॥

**ਫਸਤ,** ਪੁ:—ਸਰੀਰ ਵਿੱਚੋਂ ਨਾੜ ਫੁਕਕੇ ਲਹੂ ਕਢਾਉਣ ਦਾ ਕੰਮ (ਖੁਲਾਉਣਾ, ਖੋਲ੍ਹਣਾ) ॥

**ਫਸਤਾ,** ਪੁ:—ਝਗੜਾ, ਬਖੇੜਾ। ਫਸਕਾ ॥

**ਫਸ ਫਸਾਉ,** ਪੁ:—ਕੰਮ ਵਿਚ ਬਹੁਤ ਰੁੱਝੇ ਹੋਣਾ, ਅਟਕਾਉ ॥

**ਫਸਲ,** ਪੁ:—ਅਨਾਜ ਪੱਕਣ ਦਾ ਮੌਕਾ, ਸਮਾ ਪੈਦਾਵਾਰੀ ॥

**ਫਸਲੀ,** ਵਿ:—ਫਸਲ ਦਾ, ਖਾਸ ਮੌਕੇ ਦਾ ॥

**ਫਸਲੀ ਬਟੇਰਾ,** ਪੁ:—ਖਾਸ ਮੌਕੇ ਤੇ ਆਉਣ ਵਾਲਾ ॥

**ਫੱਸੜਾ,** ਪੁ:—ਬਰੀਕ ਤੂੜੀ ( ਖਾਸ ਕਰਕੇ ਜਵਾਂ ਜਾਂ ਚੌਲਾਂ ਦੀ ) ॥

**ਫਸਾਉ,** ਪੁ:—ਅਟਕਾਉ, ਰੋਕ, ਬੰਧਾ (ਪਾ ਦੇਣਾ)।

**ਫਸਾਉਣਾ,** ਕ੍ਰਿ:—ਕਾਬੂ ਕਰਾਉਣਾ, ਅੜਾਉਣਾ, ਅਟਕਾਉਣਾ ॥

**ਫਸਾਊ,** ਪੁ:—ਫਸਾਉਣ ਵਾਲਾ ॥
ਵਿ:—ਜੋ ਫਸ ਸਕੇ ॥

**ਫਸਾਈ,** ਸ:—ਫਸਾਉਣ ਦਾ ਕੰਮ ਜਾਂ ਮਜੂਰੀ ॥

**ਫਸਾਦ,** ਪੁ:—ਉਪੱਦਰ, ਫਤੂਰ, ਬਖੇੜਾ, ਬਿਗਾੜ ॥

**ਫਸਾਦ ਦਾ ਮੂਲ,** ਪੁ:
**ਫਸਾਦ ਦੀ ਜੜ,** ਸ:
} ਜਿਸ ਗੱਲ ਜਾਂ ਮਨੁੱਖ ਤੋਂ ਫਸਾਦ ਪਵੇ ॥

**ਫਸਾਦਣ,** ਸ:
**ਫਸਾਦੀ,** ਪੁ:
} ਜੋ ਫਸਾਦ ਪਾਵੇ ॥

**ਫਹਮ,** ਪ:—ਸਮਝ, ਅਕਲ, ਸਿਆਣਪ ॥

**ਫਹਾ,** ਪੁ:—ਫੋੜੇ ਉੱਤੇ ਲਾਉਣ ਵਾਲੀ ਰੂੰ ਜਾਂ ਟਾਕੀ ( ਲਾਉਣਾ ) ॥

**ਫਹਾਉਣਾ**
**ਫਹਾਈ,**
} 'ਫਸਾਉਣਾ' 'ਫਸਾਈ' ਵੇਖੋ ॥

**ਫਹਿਆ,** ਪੁ:—'ਫਹਾ' ਵੇਖੋ ॥

**ਫੱਕ,** ਸ:—ਮੀਂਹ ਦੀਆਂ ਬਹੁਤ ਹੀ ਬਰੀਕ ਕਣੀਆਂ (ਪੈਣੀ), ਬਰੀਕ ਭੋਹ ॥
ਕ੍ਰਿ: ਵਿ:—ਛੇਤੀ ਛੇਤੀ ॥

**ਫਕਣਾ,** ਕ੍ਰਿ:—ਹੱਥ ਦੀ ਤਲੀ ਉੱਤੇ ਕੋਈ ਚੀਜ਼ ਲੈਕੇ ਮੂੰਹ ਵਿੱਚ ਪਾ ਲੈਣੀ, ਚੀਜ਼ ਐਵੇਂ ਗੁਆਉਣੀ ॥

**ਫੱਕਰ**
**ਫੱਕਰ ਲੋਕ**
} ਪੁ:—ਬੇ ਪਰਵਾਹ ਫਕੀਰ, ਦਯਾ ਵਾਲਾ ਭਲਾ ਮਨੁਖ ॥

**ਫੱਕੜ,** ਸ:—ਬਕਵਾਸ, ਗਾਲੀਆਂ, ਹਾਸੇ ਦੀਆਂ ਗੱਲਾਂ, ਗੰਦ ਬੋਲਣਾ, ਬਕਵਾਸੀ, ਗੰਦ ਬਕਣ ਵਾਲਾ ॥

**ਫਕੜ**
**ਫਕੜਨਾ**
**ਫਕੜਾਉਣਾ**
**ਫਕੜਾਊ**
**ਫਕੜਾਈ**
} 'ਪਕੜ', 'ਪਕੜਨਾ' ਆਦਿਕ ਵੇਖੋ ॥

**ਫੱਕੜਿਆਨਾ,** ਵਿ:—ਮਖੌਲੀਆ, ਜੋ ਫੱਕੜ ਪਾਵੇ ॥
ਪੁ:—ਫੱਕੜੀ ਪਾਉਣ ਦੀ ਮਜੂਰੀ ॥

**ਫੱਕੜੀ,** ਸ:—ਰੁਬਾਈ, ਗਾਲੀ, ਬਦਨਾਮੀ ਬਿਗਾੜ, ਝਗੜਾ (ਪਾਉਣਾ) ॥

**ਫਕੱੜੀਆ,** ਪੁ:—ਜੋ ਫੱਕੜੀ ਪਾਵੇ, ਗੰਦ ਬਕਣ ਵਾਲਾ ॥

**ਫੱਕਾ,** ਪੁ:—ਜਿੰਨੀ ਚੀਜ਼ ਤਲੀ ਉੱਤੇ ਧਰ ਕੇ ਮੂੰਹ ਵਿਚ ਪਾਈ ਜਾਵੇ (ਮਾਰਨਾ), ਜਿਮੀਂਦਾਰ ਜੋ ਅਨਾਜ ਕਮੀਣਾਂ ਨੂੰ ਦੇਂਦੇ ਹਨ ॥

**ਫੱਕਾ ਨਾ ਛੱਡਣਾ,** ਕ੍ਰਿ:—ਸਭ ਕੁਝ ਲੈ ਲੈਣਾ।

**ਫੱਕਾ ਨਾ ਰਹਿਣਾ,** ਕ੍ਰਿ:—ਸਭ ਨਸਟ ਹੋ ਜਾਣਾ ॥

**ਫਕਾਉਣਾ** / **ਫਕਾ ਦੇਣਾ** } ਕ੍ਰਿ:—ਤਲੀ ਉੱਤੇ ਧਰ ਕੇ ਮੂੰਹ ਵਿਚ ਪੁਆ ਦੇਣਾ ॥

**ਫੱਕੀ,** ਸ:—ਪੀਠੀ ਹੋਈ ਫੱਕਣ ਵਾਲੀ ਚੀਜ ॥

**ਫਕੀਰ,** ਪੁ:—ਗਰੀਬ ਆਦਮੀ, ਮੰਗਤਾ, ਸਾਧੂ, ਸੰਤ ॥

**ਫਕੀਰ ਦੀ ਸਦਾ,** ਸ:—ਜੋ ਗੱਲ ਉੱਚੀ ਉੱਚੀ ਕਹਕੇ ਫਕੀਰ ਮੰਗਦੇ ਹਨ ॥

**ਫਕੀਰ ਦੋਸਤ,** ਪੁ:—ਫਕੀਰਾਂ ਦੀ ਸੇਵਾ ਕਰਨ ਵਾਲਾ ॥

**ਫਕੀਰਨੀ,** ਸ:—ਗਰੀਬਣੀ, ਮੰਗਤੀ, ਸੰਤਣੀ ॥

**ਫਕੀਰੀ,** ਸ:—ਗਰੀਬੀ, ਭਿੱਖ ਮੰਗਣ ਦਾ ਕੰਮ, ਫਕੀਰ ਦੀ ਹਾਲਤ ਜਾਂ ਰਹਿਤ ॥
ਵਿ:—ਫਕੀਰ ਦਾ ॥

**ਫਕੈਂਤ,** ਪੁ:, ਸ:—ਭਾਲਾ ਜਾਂ ਬਰਛੀ ਮਾਰਨ ਵਾਲਾ (ਲੀ) ॥

**ਫੱਗਣ** / **ਫਗੁਣ** } ਪੁ:—ਹਿੰਦੂਆਂ ਦੇ ਵਰ੍ਹੇ ਦਾ ਛੇਕੜਲਾ ਮਹੀਨਾ॥

**ਫੰਗਣ** / **ਫੰਗੁਣ** } ਵਿ:, ਪੁ:—ਚਤੁਰ, ਸਿਆਣਾ, ਉਸਤਾਦ । ਬੁੱਧੂ ॥

**ਫਗਵਾੜਾ** ਪੁ: / **ਫਗਵਾੜੀ** ਸ: } ਇੱਕ ਫਲ ॥

**ਫਗੂਆ,** ਪੁ:—ਹੋਲੀ ਦਾ ਤਿਹਾਰ, ਹੋਲੀ ਦੀ ਸੁਗਾਤ ॥

**ਫੰਘ,** ਪੁ:—ਖੰਭ, ਪਰ॥

**ਫੱਚ,** ਵਿ:—ਬਹੁਤ ਬੁੱਢਾ ਅਤੇ ਕਮਜ਼ੋਰ ॥

**ਫਜਰ** / **ਫਜਰੇ** } ਸ:—ਸਵੇਰ ਦਾ ਵੇਲਾ ॥

**ਵੱਡੀ ਫਜਰ,** ਸ:—ਬਹੁਤ ਸਵੇਰੇ, ਤੜਕੇ ॥

**ਫਜ਼ਲ,** ਪੁ:—ਕਿਰਪਾ, ਮਿਹਰ, ਦਯਾ (ਕਰਨਾ)॥

**ਫਜ਼ਲ ਮੌਲਾ,** ਮਿਹਰ ਅੱਲਾ ! = ਪਰਮੇਸਰ ਕਿਰਪਾ ਕਰੇ । (ਮੁਸਲਮਾਨ ਫਕੀਰਾਂ ਦੀ ਸਦਾ) ॥

**ਫਜ਼ੀਹਤ,** ਸ:—ਬਦਨਾਮੀ, ਬੇ ਇੱਜ਼ਤੀ, ਨਿੰਦਾ (ਹੋਣੀ, ਕਰਨੀ) ॥

**ਫਜ਼ੂਲ,** ਵਿ:—ਵਧੀਕ ਦਾ, ਜਿਸ ਦੀ ਲੋੜ ਨਹੀਂ ਬਿਅਰਥ ॥

**ਫਜ਼ੂਲੀ,** ਸ:—ਐਵੇਂ ਰੁਪਯਾ ਉਡਾਉਣਾ, ਲੁਚਪੁਣਾ ॥

**ਫਟ,** ਸ:, ਪੁ:—ਤ੍ਰੇੜ, ਫੋਟਕ, ਵਿਰਲ ॥

**ਫੱਟ,** ਪੁ:—ਭਖਤਾ, ਜਖਮ, ਘਾਉ, ਤਲਵਾਰ ਦੀ ਸੱਟ (ਲੱਗਣਾ) ॥

**ਫੱਟ ਮਾਰਨਾ** / **ਫੱਟ ਵਾਹੁਣਾ** } ਕ੍ਰਿ:—ਤਲਵਾਰ ਆਦਿਕ ਨਾਲ ਵਢਣਾ ॥

**ਫਟਕ,** ਪੁ:—ਬਲੌਰ, ਇੱਕ ਤਰਾਂ ਦਾ ਚਮਕਦਾਰ ਪੱਥਰ ॥

**ਫਟਕਣ** / **ਫਟਕੂਣ** } ਪੁ:—ਛੱਟ ਕੇ ਵੱਖ ਕੀਤੀ ਹੋਈ ਤੂੜੀ॥

**ਫਟਕਣਾ,** ਕ੍ਰਿ:-ਛੱਟਣਾ, ਹਿਲਾਉਣਾ, ਝਟਕਾ ਦੇਣਾ, ਛਿੱਲਣਾ, ਜਾਂ ਪਹੁੰਚਣਾ ॥

**ਫਟਕੜੀ,** ਸ:-ਇੱਕ ਲੂਣ ਵਰਗੀ ਮਸ਼ਹੂਰ ਚੀਜ਼ ॥

**ਫਟਕ;** ਪੁ:-ਮਰਨਦੇ ਵੇਲੇ ਸਰੀਰਦਾ ਤੜਫਣਾ, ਛੱਟਣਾ ॥

**ਫਟਕਾ ਨਾ ਖਾਣਾ,** ਕ੍ਰਿ:-ਝਟ ਪਟ ਮਰ ਜਾਣਾ॥

**ਫਟਕਾ ਲਾਉਣਾ,** ਕ੍ਰਿ:—ਅਨਾਜ ਛੱਟਣਾ ॥

**ਫਟਕਾਉਣਾ**
**ਫਟਕਾਰਨਾ** } ਕ੍ਰਿ:--ਹਿਲਾਉਣਾ, ਛੱਟਣਾ ਫੈਂਕਣਾ, ਝਾੜਨਾ ॥

**ਫਟਣਾ;** ਕ੍ਰਿ:—ਪਾਟਣਾ, ਤ੍ਰੇੜ ਆਉਣੀ, ਖੁਲ੍ਹਣਾ, ਨਿਕਲਣਾ, ਅਲਗ ਹੋਣਾ, ਫਿੱਟਣਾ (ਦੁੱਧ) ਅਣਮੇਲ ਹੋਣਾ ॥

**ਫੱਟਣਾ,** ਕ੍ਰਿ:-ਤਲਵਾਰ ਆਦਿਕ ਦਾ ਘਾਉ ਲਾਉਣਾ ॥

**ਫਟਫਟਾਉਣਾ,** ਕ੍ਰਿ:—ਜੁਤੀਆਂ ਮਾਰਨਾ, ਝਾੜ ਪਾਉਣੀ ॥

**ਫੱਟੜ,** ਵਿ:—ਜਿਸ ਨੂੰ ਫੱਟ ਲੱਗਾ ਹੈ, ਜ਼ਖਮੀ ॥

**ਫਟਾਕਾ,** ਪੁ:--ਕਿਸੇ ਚੀਜ ਦੇ ਪਾਟਣ ਦੀ ਅਵਾਜ, ਛੱਜ ਦਾ ਇੱਕ ਹੁਲਾਰਾ (ਲਾਉਣਾ) ॥

**ਫੱਟੀ,** ਸ:-ਪੱਟੀ, ਤਖਤੀ, ਕਪੜੇ ਦਾ ਟੋਟਾ ॥

**ਫੰਡ,** ਸ:-ਝਾੜ, ਮਾਰ ਕੁਟਾਈ ( ਚਾੜ੍ਹਨੀ ), ਜਮਾ ਹੋਈ ਹੋਈ ਰਕਮ, ਪੂੰਜੀ ।

**ਫੰਡਣਾ,** ਕ੍ਰਿ:-ਮਿਹਨਤ ਬਿਨਾ ਕੁਝ ਮਿਲ ਜਾਣਾ, ਝਾੜਨਾ, ਮਾਰਨਾ ॥

**ਫੰਡਰ,** ਵਿ:-ਸੰਢ ਗਊ ਮੈਂਹ ਆਦਿਕ, ਜੋ ਦੁੱਧ ਨਾ ਦੇਵੇ॥

**ਫੰਡਾਉਣਾ,** ਕ੍ਰਿ:-ਬਿਨਾ ਮਿਹਨਤ ਦੇ ਕੁਝ ਦੁਆਉਣਾ॥

**ਫਣ**
**ਫਣੁ** } ਪੁ:-ਸੱਪ ਦਾ ਖੁੱਲ੍ਹਾ ਮੂੰਹ ॥

**ਫਣਕਣਾ,** ਕ੍ਰਿ:-ਹਾਲਤ ਅੱਛੀ ਹੋ ਜਾਣੀ ॥

**ਫਣਫਣਾ,** ਵਿ:-ਅੱਧਾ ਸੁੱਕਾ, ਸਿੱਲ੍ਹਾ, ਅਲਗ ੨ ਦਾਣਿਆਂ ਵਾਲਾ (ਚੌਲ ਆਦਿਕ) ॥

**ਫਣਫਣਾਉਣਾ,** ਕ੍ਰਿ:-( ਸੱਪ ਦਾ )ਸਿਰ ਚੁਕਣਾ, ਝੱਗ ਸੁਟਣੀ, ਉੱਬਲਣਾ ॥

**ਫਣੀ,** ਵਿ:-ਫਣ ਵਾਲਾ (ਸੱਪ), ਫਣ ਵਰਗਾ ॥

**ਫਣੀਅਰ,** ਪੁ:—ਫਣ ਵਾਲਾ ਸੱਪ ॥

**ਫਤਹ (ਤਾ),** ਸ:—ਜਿੱਤ, ਕੌਮ ਦਾ ਸਿਰੇ ਚੜ੍ਹਨਾ ( ਹੋਣੀ, ਕਰਨਾ,)॥

**ਫਤਵਾ,** ਪੁ:—ਮੁਸਲਮਾਨਾਂ ਦੇ ਕਨੂਨ ( ਸ਼ਰਾ ), ਮੁਜਿਬ ਫੈਸਲਾ ( ਦੇਣਾ ) ॥

**ਫਤਿੱਕ,** ਪੁ:—ਵਿੱਥ, ਦੂਰੀ, ਫਾਸਲਾ ॥

**ਫਤੂਰ,** ਪੁ:—ਫਸਾਦ, ਉੱਪਦਰ, ਖਰਾਬੀ ( ਪਾਉਣਾ ) ॥

**ਫਤੂਰੀ**
**ਫਤੂਰੀਆ** } ਪੁ:—ਫਤੂਰ ਪਾਉਣ ਵਾਲਾ, ਫਸਾਦੀ ॥

**ਫਤੇ,** ਸ:—ਜਿੱਤ, ਕਾਰਜ ਸਿੱਧ ਹੋਣਾ ( ਹਣੀ ਕਰਨਾ ) ॥

**ਫਤੇ ਨਸੀਬ,** ਵਿ:—ਜਿਸਦੀ ਫਤੇ ਜਾਂ ਜਿੱਤ ਹੋਵੇ॥

**ਫਤੇ ਪਾਉਣੀ,** ਕ੍ਰਿ:—ਜਿੱਤਣਾ॥

**ਫਤੇ ਬੁਲਾਉਣੀ,** ਕ੍ਰਿ:—'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤੇ' ਕਹਿਣਾ ॥

**ਫੱਦ,** ਪੁ:—ਮਸੂੜਾ, ਜਿਸ ਵਿੱਚ ਦੰਦ ਲੱਗੇ ਹੋਏ ਹੁੰਦੇ ਹਨ ॥

**ਫੰਦ,** ਪੁ:—ਉਸਤਾਦੀ, ਕਾਰੀਗਰੀ, ਚਲਾਕੀ, ਛਲ ॥

**ਫੰਦਣ,** ਸ:—ਝੂਠੀ ਚਲਾਕ ਤੀਮਤ, ਫਰੇਬਣ ॥

**ਫੰਦਣਾ,** ਕ੍ਰਿ:—ਧੋਖਾ ਦੇਣਾ, ਛਲਣਾ ॥

**ਫਦਫੂਲ,** ਸ:—ਝਗੜਾ, ਬਖੇੜਾ, ਰੌਲਾ ਗੌਲਾ ॥

**ਫਦ ਲੈਣਾ,** ਕ੍ਰਿ:—ਪਕੜਨਾ, ਫੜਨਾ, ਕਾਬੂ ਕਰਨਾ ॥

**ਫੱਦੜ,** ਵਿ:—ਬਹੁਤ ਮੋਟਾ ਅਤੇ ਕੋਹਜਾ, ਨਿਕੰਮਾ ਆਦਮੀ ॥

**ਫੰਦਾ,** ਪੁ:—ਫਾਹੀ, ਜਾਲ, ਫਸਾਉਣ ਦਾ ਸਮਿਆਨ ॥

**ਫੰਦੀ,** ਪੁ:—ਝੂਠਾ, ਚਲਾਕ, ਫਰੇਬੀ ਆਦਮੀ ॥

**ਫੰਧਕ**
**ਫੰਧੁਕ** } ਪੁ:—ਚਿੜੀਮਾਰ, ਸ਼ਿਕਾਰੀ, ਫਾਹੁਣ ਵਾਲਾ ॥

**ਫੰਧਣਾ** ਕ੍ਰਿ:—ਬੰਨ੍ਹਣਾ, ਜਾਲ ਵਿਚ ਫਸਾਉਣਾ, ਬੁੰਦਣਾ ॥

**ਫੰਧਾ,** ਪੁ:—ਜਾਲ, ਫਾਹੀ, ਫਸਾਉਣ ਵਾਲੀ ਸ਼ੈ ਔਖ ॥

**ਫਨਾ,** ਵਿ:, ਪੁ:—ਜੋ ਮਰ ਗਿਆ, ਨਾਸ ਹੋਇਆ ਹੋਇਆ, ਨਸ਼ਟ, ਬਰਬਾਦ, ਨਾਸ, ਨਾ ਰਹਿਣਾ ਮੌਤ ( ਹੋਣਾ, ਕਰਨਾ ) ॥

**ਫੰਨ੍ਹੂ,** ਪੁ:—ਲਾਰਾ, ਵੈਦਾ, ਠਗੀ (ਧੌਹਲਾ ਪਾਉਣਾ) ॥

**ਫਨੂਸ,** ਪੁ:—ਕੰਦੀਲ, ਇੱਕ ਗੋਲ ਪੋਲਾ ਲੈਂਪ ॥

**ਫਫਨੇ,** ਪੁ:—ਖੁਸ਼ਾਮਦ, ਝੂਠ, ਫਰੇਬ ॥

**ਫਫਣੇ ਹੱਥਾ,** ਪੁ:—ਖੁਸ਼ਾਮਦੀ, ਝੂਠਾ, ਫਰੇਬੀ ॥

**ਫਫਿਆਉਣਾ,** ਕ੍ਰਿ:—ਮੌਜ ਪੈਣੀ, ਫੁੱਲਣਾ ॥

**ਫੰਬ,** ਸ:—ਮੁਲੈਮ ਉੱਨ, ਪਸ਼ਮ ਦੇ ਵਾਲ ॥

**ਫਬਣਾ**
**ਫੱਬਣਾ**
**ਫਬਜਾਣਾ** } ਕ੍ਰਿ:—ਸੋਹਣਾ ਲਗਣਾ, ਮੁਨਾਸਬ ਹੋਣਾ, ਬੇਈਮਾਨੀ ਨਾਲ ਲੈ ਜਾਣਾ ਜਾਣਾ ॥

**ਫੰਬਾ,** ਵਿ:—ਕੱਤਣ ਲਈ ਪਿੰਜਿਆ ਹੋਇਆ ਉੱਨ ਜਾਂ ਰੂੰ ਦਾ ਗੋਲ੍ਹਾ, ਥੋੜਾ ਥੋੜਾ ਵੱਟਿਆ ਹੋਇਆ, ( ਸੂਤ ) ॥

**ਫਬਾਉ,** ਪੁ:—ਫਬਣ ਵਾਲੀ ਸ਼ਕਲ, ਸਜਾਉਟ।

**ਫਬਾਉਣਾ,** ਕ੍ਰਿ:—ਸਜਾਉਣਾ, ਸੋਹਣੀ ਸ਼ਕਲ ਦੇਣੀ ॥

**ਫੱਬਿਆ ਹੋਯਾ**
**ਫਬੀਲਾ** } ਵਿ:—ਸੋਹਣਾ, ਚੰਗੀ ਪੁਸ਼ਾਕ ਵਾਲਾ, ਸ਼ਾਨਦਾਰ ॥

**ਫੰਡ**
**ਫੰਡਾ** } 'ਫੰਬੀ', 'ਫੰਬਾ' ਵੇਖੋ ॥

**ਫਰ**
**ਫਰ੍ਹ** } ਪੁ:—ਮੋਢੇ ਦੀ ਹੇਠਲੀ ਹੱਡੀ ॥

**ਫਰ ਫਰ**; ਕ੍ਰਿ: ਵਿ:—'ਫਰਨ ਫਰਨ' ਵੇਖੋ ॥

**ਫਰਸ਼,** ਪੁ:—ਪੱਕੀ ਥਾਂ, ਜ਼ਮੀਨ ਤੇ ਵਿਛਾਉਣ ਵਾਲਾ ਕਪੜਾ, ਗਲੀਚਾ ਆਦਿਕ, ਇੱਕ ਰੁੱਖ (ਹੋਣਾ, ਕਰਨਾ) ॥

**ਫਰਸ਼ੀ;** ਵਿ:—ਫਰਸ਼ ਦਾ, ਫਰਸ਼ ਦੇ ਕਪੜੇ ਦਾ॥

**ਫਰਸ਼ੀ ਸਲਾਮ,** ਪੁ:—ਬਹੁਤ ਝੁਕਕੇ ਕੀਤੀ ਹੋਈ ਸਲਾਮ ॥

**ਫਰ੍ਹਾ,** ਪੁ:—ਬਹੁਤ ਪਤਲਾ ਛੱਟ ॥

**ਫਰਹੀ,** ਸ:—ਇੱਕ ਛੋਟੀ ਢਾਲ, ਟਪੀ ਹੋਈ ਤਿਲੀ, ਲਿਫ ॥

**ਫਰਹੇ,** ਪੁ:—ਫੈਦਾ, ਲਾਭ, ਨਫਾ, ਵਾਧਾ (ਪਾਉਣਾ) ॥

**ਫਰਕ,** ਪੁ:—ਅੰਤਰਾ, ਭੇਦ, ਵਿੱਥ, ਘਾਟਾ, ਖਰਾਬੀ ॥

**ਫਰਕ ਆਉਣਾ**
**ਫਰਕ ਆ ਜਾਣਾ** } ਕ੍ਰਿ:—ਵਿਗੜ ਜਾਣਾ, ਘਟਣਾ॥

**ਫਰਕ ਹੋਣਾ,** ਕ੍ਰਿ:—ਵੱਖਰਾ ਜਾਂ ਨਿਆਰਾ ਹੋਣਾ।

**ਫਰਕ ਕਰਨਾ,** ਕ੍ਰਿ:—ਪਛਾਨਣਾ, ਜੁਦਾ ਕਰਨਾ, ਬਦਲਣਾ ॥

**ਫਰਕ ਕੱਢਣਾ,** ਕ੍ਰਿ:—ਫਰਕ ਮਲੂਮ ਕਰਨਾ।

**ਫਰਕ ਨਾਲ,** ਕ੍ਰਿ: ਵਿ:—ਇੱਕ ਦੂਜੇ ਤੋਂ ਦੂਰ, ਵਿੱਥ ਉੱਤੇ ॥



**ਫਰਕ ਪੈਣਾ**
**ਦਿਲਾਂ ਵਿਚ ਫਰਕ ਆਉਣਾ** } ਕ੍ਰਿ:—ਇੱਕ ਦੂਜੇ ਨਾਲ ਰੁੱਸ ਜਾਣਾ ॥

**ਫਰਕਣਾ,** ਕ੍ਰਿ:—ਅੱਖ ਝਮਕਣਾ, ਹਿਲਣਾ ਕੰਬਣਾ, ਫਰਕ ਪੈਣਾ ॥

**ਫਰੋਕਾ**
**ਫਰੱਕਾ** } ਪੁ:—ਅਸਮਾਨ ਦਾ ਸਾਫ ਹੋ ਜਾਣਾ, ਮੀਂਹ ਵਾਲੇ ਦਿਨ ਸੂਰਜ ਚੜ੍ਹ ਆਉਣਾ

ਮੀਂਹ ਪਿੱਛੋਂ ਧਰਤੀ ਜਾਂ ਕਪੜਿਆਂ ਦਾ ਸੁਕਣਾ (ਪੈਣਾ), ਲੱਕੜ ਵਿੱਚ ਛੇਕ ਕੱਢਣ ਵਾਲਾ ਬਰਮਾ ॥

**ਫਰਕਾਉਣਾ,** ਕ੍ਰਿ:—ਅੱਖਾਂ ਝਮਕਣੀਆਂ ॥

**ਫਰੰਗ,** ਪੁ:—ਸਾਹਿਬ ਲੋਕਾਂ ਦਾ ਦੇਸ਼, ਵਿਲਾਇਤ, ਇੱਕ ਰੋਗ, ਆਤਸ਼ਕ, ਗਰਮੀ ਦੀ ਬਿਮਾਰੀ ॥

**ਫਰੰਗਣ,** ਸ:
**ਫਰੰਗੀ,** ਪੁ: } ਫਰੰਗ ਦਾ ਰਹਿਣ ਵਾਲਾ (ਲੀ), ਮੇਮ, ਸਾਹਿਬ ॥

**ਫਰਜ਼,** ਪੁ:—ਜੋ ਕੰਮ ਕਿਸੇ ਨੂੰ ਕਰਨਾ ਜਰੂਰੀ ਹੈ, ਕਰਤੱਬ (ਪੂਰਾ ਕਰਨਾ) ॥

**ਫਰਜ਼ੰਦ,** ਪੁ:—ਪੁਤ੍ਰ, ਬੇਟਾ ॥

**ਫਰਜ਼ੀ,** ਪੁ: ਸ:—ਸ਼ਤਰੰਜ ਦੀ ਖੇਡ ਦਾ ਵਜ਼ੀਰ ॥

**ਫਰਦ,** ਪੁ:—ਇਕੱਲੀ ਚੀਜ਼, ਇਕਹਿਰੀ ਚਾਦਰ (ਉੱਨ ਜਾਂ ਪਸ਼ਮੀਨੇ ਦੀ ਤਾਹ) ॥

**ਫਰਦ ਲੱਗਣੀ,** ਕ੍ਰਿ:—ਸਰਕਾਰੀ ਕਨੂਨ ਮੂਜਿਬ ਅਪਰਾਧ ਲਗਣਾ ॥

**ਫਰਨ ਫਰਨ,** ਕ੍ਰਿ: ਵਿ:—ਹੌਲੀ ਹੌਲੀ, ਸਾਫ, ਲਗਾਤਾਰ ॥

**ਫਰਨਾਹੀ,** ਪੁ:—ਚੌਰਸ ਚੌਖਟੇ ਵਿਚ ਜੜਿਆ ਹੋਯਾ ਆਗਾ ॥

**ਫਰਨਾਹੁਣਾ,** ਕ੍ਰਿ:—ਜਾਲ ਵਿਚ ਫਸਾਉਣਾ, ਵਿਆਹੁਣਾ ॥

**ਫਰਫੰਦ, ਫਰਫੇਜ** } ਪੁ:—ਝੂਠ, ਧੋਖਾ, ਫਰੇਬ, ਛਲ ॥

**ਫਰਫੰਦਣ,** ਸ:, **ਫਰਫੰਦੀ,** ਪੁ:, **ਫਰਫੰਦੀਆ,** ਪੁ: } ਜੋ ਫਰਫੰਦ ਕਰੇ ॥

**ਫਰਫੇਜੀ,** ਪੁ:—ਫਰੇਬੀ, ਕਪਟੀ, ਝੂਠਾ ॥

**ਫਰੰਟ,** ਵਿ:—ਜੋ ਸਾਮ੍ਹਣਾ ਕਰੇ, ਵਿਰੋਧੀ, ਬੇਮੁਖ (ਹੋ ਜਾਣਾ) ॥

**ਫਰਬਾ,** ਵਿ:—ਮੋਟਾ ਵੱਡਾ, ਜਿਸ ਉੱਤੇ ਮਾਸ ਚੜ੍ਹਿਆ ਹੈ ॥

**ਫਰਮੂਣਾ,** ਕ੍ਰਿ:—ਝੁਕਣਾ, ਧਿਆਨ ਦੇਣਾ ॥

**ਫਰਮਾ,** ਪੁ:—ਫੱਟੀਆਂ ਜੋੜਕੇ ਲਕੜੀ ਦੇ ਅਸਬਾਬ ਬਣਾਉਣ ਦਾ ਨਮੂਨਾ, ਪੂਰਾ ਕਾਗਤ ਛਾਪਣ ਲਈ ਟੈਪ ਦੇ ਜੋੜੇ ਹੋਏ ਅੱਖਰਾਂ ਦਾ ਚੌਕਟਾ ਅਤੇ ਉਸ ਤੋਂ ਛਪੇ ਹੋਏ ਕਾਗਤ ॥

**ਫਰਮਾਉਣਾ, ਫਰਮਾਨਾ** } ਕ੍ਰਿ:—ਹੁਕਮ ਜਾਂ ਮੱਤ ਦੇਣਾ (ਵੱਡੇ ਦਾ ਬੋਲਣਾ) ॥

**ਫਰਮਾਇਸ਼, ਫਰੈਸ਼** } ਸ:—ਹੁਕਮ, ਮਾਲ ਦੀ ਮੰਗ, ਸਪਾਰਸ਼ (ਲਾਉਣੀ) ॥

**ਫਰਮਾਣ,** ਪੁ:—ਲਿਖਕੇ ਦਿੱਤਾ ਹੋਯਾ ਹੁਕਮ ॥

**ਫਰਵਰੀ,** ਸ:—ਅੰਗ੍ਰੇਜ਼ੀ ਸਾਲ ਦਾ ਦੂਜਾ ਮਹੀਨਾ ॥

**ਫਰਵਾ, ਫਰਵਾਂਹ** } ਪੁ:—ਇਕ ਰੁਖ ॥

**ਫਰਕ,** ਵਿ:—ਨਾਂ ਸੂਲ ਵਾਲਾ ਤੈਗੋਰ, ਜੋ ਦੁੱਧ ਨ ਦੇਵੇ ॥

**ਫਰਾਸ਼,** ਪੁ:—ਜੇਹੜਾ ਨੌਕਰ ਤੰਬੂ ਲਾਵੇ ਅਤੇ ਦਰੀਆਂ ਵਿਛਾਏ ॥

**ਫਰਾਸ਼ਖਾਨਾ,** ਪੁ:—ਤੰਬੂ ਆਦਿਕ ਰੱਖਣ ਵਾਲੀ ਕੋਠੜੀ ॥

**ਫਰਾਸ਼ ਗੀਰੀ, ਫਰਾਸ਼ੀ** } ਸ:—ਫਰਾਸ਼ ਦਾ ਕੰਮ ॥

**ਫਰਾਂਸੀਸੀ,** ਪੁ:—ਫਰਾਂਸ ਦੇਸ ਦਾ ਵਸਨੀਕ ॥

**ਫਰਾਹਾ,** ਪੁ:, **ਫਰਾਹੀ,** ਸ: } ਫਾਹੀ, ਜਾਲ, ਰੋਕ (ਪਾਉਣਾ)

**ਫਰਾਪੀ,** ਪੁ:—ਸੁੱਕਣਾ, ਧੁਪ ਲੱਗਣੀ, ਮੀਂਹ ਵਾਲੇ ਦਿਨ ਸੂਰਜ ਦਾ ਨਿਕਲਣਾ, ਮੀਂਹ ਪਿਛੋਂ ਬੱਦਲ ਖਿੰਡ ਜਾਣੇ ॥

**ਫਰਾਕੀ,** ਸ:—ਘੇਰਾ, ਘੋੜੇ ਦੀ ਪੇਟੀ, ਤੰਗ ॥

**ਫਰਾਟਾ,** ਪੁ:—ਉੱਡਣ ਵਾਲੀ ਚੀਜ਼ ਦੀ ਅਵਾਜ਼ ॥

**ਫਰਿਆਦ,** ਸ:—ਸ਼ਕੈਤ, ਮੁਕੱਦਮਾ, ਨਾਲਸ਼ ਦੁਹਾਈ (ਕਰਨੀ) ॥

**ਫਰਿਆਦਣ,** ਸ:, **ਫਰਿਆਦੀ,** ਪੁ: } ਜੋ ਫਰਿਆਦ ਕਰੇ ॥

**ਫਰਿਸਤ,** ਸ:—ਇੱਕਠੀਆਂ ਚੀਜ਼ਾਂ ਦੇ ਨਾਉਂ ॥

**ਫਰਿਸਤਾ,** ਪੁ:—ਦੇਉਤਾ, ਜਮ ਦੂਤ, ਅਸਮਾਨੀ ਜੀਵ ॥

**ਫਰੀ,** ਸ:—'ਫਰਹੀ' ਵੇਖੋ ॥

**ਫਰੀਦ,** ਪੁ:—ਇੱਕ ਮਸ਼ਹੂਰ ਫ਼ਕੀਰ ॥

**ਫਰੇਬ,** ਪੁ:—ਛਲ, ਧੋਖਾ, ਮਕਰ, ਕਪਟ ॥

**ਫਰੇਬਣ** ਸ: }
**ਫਰੇਬੀ,** ਪੁ: } ਜੋ ਫਰੇਬ ਕਰੇ ॥

**ਫ੍ਰੇਮ,** ਪੁ:—ਚੌਕਠਾ, ਢਾਂਚਾ ॥

**ਫਰੋ,** ਪੁ:—'ਫਰਹੀ' ਵੇਖੋ ॥

**ਫਰੋਲਣਾ,** ਕ੍ਰਿ:—ਹਿਠਾਂਹ ਉਤਾਂਹ ਕਰਨਾ, ਫੋਲਨਾ, ਖਲੇਰਨਾ ॥

**ਫਰੌਣ,** ਪੁ:—ਪਿਛਲੇ ਸਮੇਂ ਦਾ ਇੱਕ ਅੰਭਮਾਨੀ ਪਾਤਸ਼ਾਹ, ਹੰਕਾਰੀ ਮਨੁੱਖ, ਜੋ ਆਪਣੀ ਹੀ ਮਰਜ਼ੀ ਪੁਰ ਚੱਲੇ ॥

**ਫਲ,** ਪੁ:—ਮੇਵਾ, ਲਾਭ, ਅਸਰ, ਇਨਾਮ, ਸਿੱਧਾਂਤ, ਹਥਿਆਰ ਦਾ ਉਹ ਹਿੱਸਾ ਜਿਸ ਨਾਲ ਕੱਟੀਦਾ ਹੈ ॥

**ਫਲ ਫੂਲਾ,** ਪੁ:—ਫਲ ਮੇਵੇ ਆਦਿਕ, ਸਬਜ਼ੀ ॥

**ਫਲ੍ਹਾ,** ਪੁ: }
**ਫਲ੍ਹੀ,** ਸ: } ਗਾਹੁਣ ਵਾਲਾ ਤਖਤਾ, ਖਿਤਕਾ, ਭੀੜਾ ਰਾਹ ॥

**ਫਲਕ,** ਪੁ:—ਅਗਾਸ, ਅਸਮਾਨ, ਵਡਾ ਸਰਾਈ, ਬਿਧਾਤਾ ॥

**ਫਲਨਾ,** ਕ੍ਰਿ:—ਫਲ ਦੇਣਾ, ਉਲਾਦ ਹੋਣੀ, ਫੋੜੇ ਆਦਿਕ ਨਿਕਲਣੇ ॥

**ਫਲਨਾ ਫੂਲਨਾ,** ਕ੍ਰਿ:—ਬਹੁਤ ਫਲ ਲੱਗਣੇ, ਸੰਤਾਨ ਹੋਣੀ ॥

**ਫਲਦਾਰ** }
**ਫਲਵਾਨ** } ਵਿ:—ਜਿਸ ਨੂੰ ਫਲ ਲੱਗੇ ਹੋਣ ॥

**ਫਲਾਉ,** ਪੁ:—ਫੈਲਣ ਦੀ ਹਾਲਤ, ਪਸਾਰਾ, ਖਲੇਰਾ ॥

**ਫਲਾਉਣਾ,** ਕ੍ਰਿ:—ਚੌੜਾ ਕਰਨਾ, ਖਲੇਰਨਾ, ਖਿੰਡਾਉਣਾ ॥

**ਫਲਾਸਫਾ ( ਫ਼ਾ ),** ਪੁ:—ਇੱਕ ਤਰਾਂ ਦੀ ਸੂਝ, ਮਜ਼ਮੂਨ ॥

**ਫਲਾਹਿਰ** }
**ਫਲ੍ਹਾਹਰ ( ਹਾਰ )** }
**ਫਲਾਹਾਰ** } ਸ:—ਵਰਤ ਵਾਲੇ ਦਿਨ ਖਾਣ ਵਾਲੇ ਫਲ ਆਦਿਕ ( ਕਰਨੀ, ਖਾਣੀ ) ॥

**ਫਲਾਂਘ,** ਸ:—ਛਲਾਂਗ, ਛਾਲ, ਕੁੱਦ ॥

**ਫਲਾਣਾ ( ਨਾ ),** ਪੁ: }
**ਫਲਾਣੀ, ( ਨੀ ),** ਸ: } ਖਾਸ ਆਦਮੀ, ਐਸਾ, ਕੋਈ ॥

**ਫਲਾਰ,** ਪੁ:—ਖਲੇਰਾ, ਵਧਾਉ, ਫੈਲਾਉ ।

**ਫਲਾਲੈਣ,** ਸ:—ਉੱਨ ਦਾ ਇੱਕ ਮੁਲੈਮ ਕਪੜਾ ॥

**ਫਲਿਆਟ ( ੜ ),** ਪੁ:—ਕਈ ਅਨਾਜਾਂ ਦੇ ਫੋਕੇ, ਸੁਤ੍ਹੀ ॥

**ਫਲੀ,** ਸ:—ਮਟਰ ਆਦਿਕ ਦੇ ਦਾਣਿਆਂ ਵਾਲੀ ਨਾਲੀ, ਇੱਕ ਰੋਗ, ਲਾਖ ਦੀ ਬੱਤੀ, ਖੇਰਾ ।

**ਫਲੀਰਾ,** ਪੁ:—ਹਲ ਦਾ ਫਲ ( ਲੋਹੇ ਵਾਲਾ ਹਿੱਸਾ ) ॥

**ਫਲੀਰੀ,** ਸ:—ਹਲ ਦਾ ਘਸਿਆ ਹੋਇਆ ਫਲ ॥

**ਫਲੂਹਾਰ,** ਪੁ:—'ਫਲਾਹਾਰ' ਵੇਖੋ ॥

**ਫਲੂਸ,** ਪੁ:—'ਫਨੂਸ' ਵੇਖੋ ॥

**ਫਲੂਹਮਣ**<br>**ਫਲੂਹਮਣੀ** } ਸ:—ਟਹਿਣੀ ਜਾਂ ਵੇਲ ਦਾ ਸਿਰਾ, ਨਰਮ ਡਾਲੀ ॥

**ਫਲੂਹਾ,** ਪੁ:—ਲਿੱਕਾ ਜੇਹਾ ਦੁਖਦਾ ਫੋਲਾ, ਸੜਨ ਨਾਲ ਪਿਆ ਹੋਯਾ ਛਾਲਾ, ਚਿੱਟੀਆਂ ਧਾਰੀਆਂ ਵਾਲਾ ਰੰਗਿਆ ਹੋਇਆ ਕਪੜਾ, ਫਾਲਸਾ ॥

**ਫਲੂਦਾ,** ਪੁ:—ਨਿਸ਼ਾਸਤਾ ਪਾਣੀ ਵਿੱਚ ਉਬਾਲਕੇ ਬਣਾਈ ਹੋਈ ਇਕ ਖਾਣ ਵਾਲੀ ਚੀਜ਼ ॥

**ਫਲੋਹਾਰ,** ਸ:—'ਫਲਾਹਾਰ' ਵੇਖੋ ॥

**ਫਲੌਹਾ** ਪੁ:<br>**ਫਲੌਹੀ** ਸ: } ਲਕੜੀ ਦਾ ਖੁਰਪਾ ॥

**ਫਵਗੀ,** ਸ:—ਗਦਭੀ ॥

**ਫੜ,** ਪੁ:—ਜੂਆ ਖੇਡਣ ਦੀ ਥਾਂ, ਧੋਖਾ, ਦਿਖਾਵਾ, ।। ਸ:—ਗੱਡੇ ਦੇ ਇਕ ਪਾਸੇ ਦੀ ਲੱਕੜ, ਸ਼ੇਖੀ ( ਮਾਰਨਾ ) ॥

**ਫੜ ਜਗਾਉਣਾ**<br>**ਫੜ ਮਚਾਉਣਾ** } ਕ੍ਰਿ:—ਧੋਖੇ ਦਾ ਜਾਲ ਫੈਲਾਉਣਾ ॥

**ਫੜ ਵਿਖਾਉਣਾ,** ਕ੍ਰਿ:—ਆਪਣੀ ਸ਼ਾਨ ਦੱਸਣਾ ॥

**ਫੜ੍ਹ,** ਸ:—ਚਰਖੇ ਦੇ ਪਹੀਏ ਦੀ ਫੱਟੀ, ਸ਼ੇਖੀ ॥



**ਫੜਕਣਾ,** ਕ੍ਰਿ:—ਪਰ ਝਾੜਨੇ, ਕੰਬਣਾ ਹਿਲਣਾ, ਧੜਕਣਾ, ਤੜਫਣਾ, ਮੋਢੇ ਹਿਲਾਉਣੇ ਕੰਨ ਹਿਲਾਉਣੇ ॥

**ਫੜਕਾ,** ਪੁ:—ਛੱਪਰ ਦਾ ਇੱਕ ਪਾਸਾ, ਪੁਰਾਣੇ ਕਪੜੇ ਦਾ ਟੋਟਾ, ਬੇ ਰਹਮੀ, ਜ਼ੁਲਮ, ਡੰਡੀ ॥

**ਫੜਕਾਉਣਾ,** ਕ੍ਰਿ:—ਪਰ ਝੜਵਾਉਣਾ ਤੜਫਾਉਣਾ ।

**ਫੜਕਾ ਚੱਕਣਾ,** ਕ੍ਰਿ:—ਜ਼ੁਲਮ ਕਰਨਾ, ਆਪਣੀ ਸ਼ਾਨ ਦੱਸਣੀ ॥

**ਫੜਕਾ ਨਾਂ ਖਾਣਾ,** ਕ੍ਰਿ:—ਅਚਾਨਚਕ ਮਰ ਜਾਣਾ ॥

**ਫੜਕੀ,** ਸ:—ਜ਼ੁਲਮ, ਅਨਿਆਉਂ, ਪਰ ਝਾੜਨੇਂ॥

**ਫੜਕੀ ਪੈਣਾ,** ਕ੍ਰਿ:—ਮਰ ਜਾਣਾ, ਬਰਬਾਦ ਹੋਣਾ ॥

**ਫੜਕੀ ਲੈਣੀ,** ਕ੍ਰਿ:—ਫੜਕਣਾ, ਤੜਫਣਾ ॥

**ਫੜਨਾ**<br>**ਫੜ ਲੈਣਾ** } ਕ੍ਰਿ:—ਪਕੜਨਾ, ਕਾਬੂ ਕਰਨਾ, ਨੱਪਣਾ ॥

**ਫੜ ਫੜ ਕਰਨਾ**<br>**ਫੜ ਫੜਾਉਣਾ** } ਕ੍ਰਿ:—ਪਰ ਝਾੜਨੇ ॥

**ਫੜ ਫੜਾਟ,** ਸ:—ਪਰਾਂ ਦਾ ਝਾੜਨਾ, ਦੁਨੀਆਂ ਦੀ ਦੌਲਤ ॥

**ਫੜ ਫੜੀਆ,** ਪੁ:—ਸ਼ੇਖੀ ਖੋਰਾ, ਫੜਾਂ ਮਾਰਨ ਵਾਲਾ ॥

**ਫੜਾਉਣਾ,** ਕ੍ਰਿ:—ਪਕੜਾਉਣਾ, ਹਵਾਲੇ ਕਰਨਾ, ਹੱਥ ਵਿਚ ਦੇਣਾ ॥

**ਫੜਾਊ,** ਵਿ:-ਫੜਾਉਣ ਦੇ ਜੋਗ। ਪੁ:-ਜੋ ਫੜਾਏ।

**ਫੜਾਈ,** ਸ:-ਫੜਾਉਣ ਦਾ ਕੰਮ ਜਾਂ ਮਜੂਰੀ॥

**ਫ਼ਾਸਫੋਰਸ,** ਸ:-ਦੀਪਕ ਵਰਗੀ ਚਿੱਟ ਬਲਨ ਵਾਲੀ ਚੀਜ਼॥

**ਫਾੜੀਆ,** ਪੁ:-ਜੂਆ ਖਾਨੇ ਦਾ ਮਾਲਕ, ਸ਼ੇਖੀ ਖੋਰਾ॥

**ਫ਼ਾਇਦਾ,** ਪੁ:-ਲਾਭ,ਗੁਣ, ਚੰਗਾ ਅਸਰ, ਫਲ॥

**ਫਾਸਟ,** ਵਿ:-ਛੇਤੀ ਚੱਲਣ ਵਾਲੀ (ਘੜੀ), ਅਸਲ ਵਕਤ ਤੋਂ ਅੱਗੇ॥

**ਫ਼ਾਇਦੇਦਾਰ,** ਵਿ: ਜਿਸਦਾ ਕੁਝ ਫ਼ਾਇਦਾ ਹੈ॥

**ਫਾਸਲਾ,** ਪੁ:-ਵਿੱਥ, ਦੂਰੀ, ਦੋਹਾਂ ਥਾਂਵਾਂ ਦੇ ਵਿਚਕਾਰਲੀ ਜਗਾ ਦੀ ਲੰਬਾਈ॥

**ਫਾਂਸੀ, ਫੱਾਸੀ,** ਸ:-ਫਾਹੇ ਦੇਣ ਵਾਲਾ ਰੱਸਾ, ਫਸਾਉਣ ਵਾਲੀ ਕੋਈ ਚੀਜ਼,ਜਾਲ, ਬੰਧਨ॥

**ਫਾਹ,** ਪੁ:-ਫਾਹੇ ਦੇਣਾ, ਗਲ ਘੁੱਟ ਕੇ ਮਾਰਨ ਦਾ ਕੰਮ॥

**ਫਾਹ ਮੋਟਾ ਮਾਰਨਾ,** ਕ੍ਰਿ:-ਬੇ ਸੋਚੇ ਸਮਝੇ ਬੋਲ ਉਠਣਾ॥

**ਫਾਹ ਦੇਣਾ,** ਕ੍ਰਿ:-ਰੱਸੇ ਨਾਲ ਗਲ ਘੁੱਟ ਕੇ ਮਾਰਨਾ॥

**ਫਾਹਣਾ, ਫਾਹੁਣਾ,** ਕ੍ਰਿ:-ਫਸਾਉਣਾ, ਔਖਾ ਕਰਨਾ, ਫਾਹ ਦੇਣਾ॥

**ਫਾਹਾ,** ਪੁ:-ਫਾਹ ਦੇਣ ਦਾ ਕੰਮ, ਫਾਹੇ ਦੇਣ ਵਾਲਾ ਰੱਸਾ, ਫਹਾ॥

**ਫਾਹੀ,** ਸ:-ਫਾਹਾ, ਫਸਾਉਣ ਵਾਲੀ ਚੀਜ਼, ਔਖ॥

**ਫਾਹੁੜਾ,** ਪੁ: **ਫਾਹੁੜੀ,** ਸ: ਮੈਲਾ ਹੂੰਝਣ ਵਾਲਾ ਲਕੜੀ ਦਾ ਖੁਰਪਾ॥

**ਫਾਹੇ ਦੇਣਾ,** ਕ੍ਰਿ:-'ਫਾਹੇ ਦੇਣਾ' ਵੇਖੋ॥

**ਫਾਂਕ, ਫਾਕੜ,** ਸ:-ਟੁਕੜਾ, ਫਾੜੀ, ਹਿੱਸਾ॥

**ਫਾਂਕੜਾ, ਫਾਂਕੜੀ, ਫਾਂਕੜੀਆ,** ਜੋ ਫੜਾਂ ਮਾਰੇ, ਬਾਂਕਾ (ਬੀ)॥

**ਫਾਕਾ,** ਪੁ:-ਕੁਝ ਨਾ ਖਾਣਾ, ਭੁੱਖਾ ਰਹਿਣਾ॥

**ਫਾਗ,** ਪੁ:-ਹੋਲੀ ਦਾ ਤਿਹਾਰ, ਫਗਵਾੜੇ ਦਾ ਫਲ॥

**ਫਾਂਚਾ,** ਵਿ:-ਵਿੰਗੇ ਪੈਰਾਂ ਵਾਲਾ॥

**ਫਾਜ਼ਲ,** ਵਿ:-ਪੂਰੇ ਗੁਣਾਂ ਵਾਲਾ, ਬਹੁਤ ਪੜ੍ਹਿਆ ਹੋਇਆ॥

**ਫਾਟ,** ਸ:-ਮਾਰ ਕੁਟਾਈ (ਖਾਣੀ,ਪੈਣੀ)

**ਫਾਂਟ,** ਸ:-ਟੁਕੜਾ, ਹਿੱਸਾ, ਦਰਿਆ ਵਿਚੋਂ ਨਿਕਲਣ ਵਾਲਾ ਇਕ ਨਾਲਾ, ਮੰਦੀ ਤੀਵੀਂ॥

**ਫਾਟਕ,** ਪੁ:-ਫੈਟਕ, ਅਣਜੋਤ, ਵੜਾ ਦਰਵਾਜ਼ਾ ਹੋਰ॥

**ਫਾਟਕੀ,** ਪੁ:-ਫਾਟਕ ਵਾਲਾ, ਚੌਕੀਦਾਰ॥

**ਫਾਟਣਾ,** ਕ੍ਰਿ:-ਪਾਟਣਾ, ਵੱਖ ਵੱਖ ਹੋਣਾ, ਅਣਜੋੜ ਹੋਣਾ॥

**ਫੱਟਣਾ,** ਕ੍ਰਿ:-ਮਾਰਨਾ ਕੁੱਟਣਾ

**ਫਾਟਾ,** ਵਿ:—ਪਾਟਾ ਜਾਂ ਲੀਰਾਂ ਹੋਇਆ ਹੋਇਆ ॥

**ਫਾਡਣ,** ਸ: / **ਫੱਡੀ,** ਪੁ: } ਕੌਡੀਆਂ ਦੀ ਖੇਡ ਵਿੱਚ ਜੇਹੜਾ ਮਨੁਖ ਨਿਸ਼ਾਨੇ ਤੋਂ ਸਭ ਤੋਂ ਪਿਛੇ ਰਹਿ ਜਾਵੇ, ਖੇਡ ਵਿਚ ਹਾਰਿਆ ਹੋਯਾ ॥

**ਫੱਡੀ ਹੋਣਾ (ਪੈਣਾ),** ਕ੍ਰਿ:—ਕਿਸੇ ਦਾ ਕੰਮ ਬਿਲਕੁਲ ਨਾ ਬਣਨਾ, ਹਾਰ ਜਾਣਾ ॥

**ਫਾਤਾ** / **ਫਾਤਿਆ** } ਪੁ:—ਮੁਸਲਮਾਨਾਂ ਵਿੱਚ ਮੁਰਦੇ ਦੇ ਭਲੇ ਵਾਸਤੇ ਜੋ ਕੁਰਾਨ ਦਾ ਕਲਾਮ ਪੜ੍ਹਿਆ ਜਾਂਦਾ ਹੈ (ਪੜ੍ਹਨਾ) ॥

**ਫਾਤਿਆ ਦੇਣਾ,** ਕ੍ਰਿ:—ਕੁਰਾਨ ਦਾ ਕਲਾਮ ਪੜ੍ਹਕੇ ਪੀਰਾਂ ਫਕੀਰਾਂ ਦੀ ਨਿਆਜ਼ ਦੇਣੀ ॥

**ਫਾਂਧਣ,** ਸ: / **ਫਾਂਧੀ,** ਪੁ: } ਪੰਖੇਰੂ ਫੜਨ ਵਾਲਾ (ਲੀ), ਜੋ ਫਾਹ ਲਏ ॥

**ਫਾਨਾ** / **ਫੱਨਾ** } ਪੁ:—ਇਕ ਕੰਢੇ ਵਲ ਢਲਨ ਵਾਲਾ ਲਕੜੀ ਜਾਂ ਧਾਤ ਦਾ ਟੁਕੜਾ ਜਿਸ ਨਾਲ ਲਿੰਗਰ ਚੀਜ਼ ਪਾੜਦੇ ਹਨ, ਪੱਚਰ, ਕਿੱਲੀ ਰੋਕ ॥

**ਫਾਨੀ,** ਵਿ:—ਨਾਸ ਹੋਣ ਵਾਲਾ, ਜਿਸ ਨੇ ਸਦਾ ਨਹੀਂ ਰਹਿਣਾ ॥

**ਫਾਮ,** ਪੁ:—ਫ਼ੌਜ ਦੇ ਕਤਾਰ ਬੰਨ੍ਹ ਕੇ ਖੜੇ ਹੋਣ ਦਾ ਢੰਗ, ਸਿਪਾਹੀਆਂ ਦੀ ਕਤਾਰ ॥

**ਫਾਮਾ** ਵਿ:—ਥੱਕਾ ਹੋਇਆ (ਹੋਣਾ) ॥

**ਫਾਰਸੀ,** ਸ:—ਫਾਰਸ ਦੀ ਬੋਲੀ, ਇਕ ਮਸ਼ਹੂਰ ਜ਼ਬਾਨ ॥

**ਫਾਰਖਤੀ,** ਸ:—ਕਿਸੇ ਨਾਲ ਵਾਸਤਾ ਨਾ ਰੱਖਣ ਦੀ ਲਿਖਤ ॥

**ਫ਼ਾਰਮ,** ਸ:—ਕਿਸੇ ਖਾਸ ਢੰਗ ਦੀ ਲਿਖਤ ਵਾਲਾ ਕਾਗਤ ॥

**ਫਾਲ** ਪੁ:—ਸਗਨ, ਕਿਸਮਤ ਮਲੂਮ ਕਰਨ ਦਾ ਢੰਗ (ਪਾਉਣੀ) ॥

**ਫਾਲਸਾ,** ਪੁ:—ਇਕ ਮਸ਼ਹੂਰ ਫਲ ਜਿਸ ਦੇ ਖੱਟੇ ਦਾਣੇ ਹੁੰਦੇ ਹਨ। ਫਲੂਹਾ ॥

**ਫਾਲਤੂ,** ਵਿ:—ਵਧੀਕ ਦਾ, ਜੋ ਕੋਈ ਕੰਮ ਨਹੀਂ ਦੇਂਦਾ ॥

**ਫਾਲਤੀ,** ਸ:—ਕਪੜੇ ਦੀ ਟਾਕੀ, ਘੁੰਡੀਆਂ ਵਾਲਾ ਕਪੜਾ ॥

**ਫਾਲਾ,** ਪੁ:—ਹਲ ਦਾ ਲੋਹੇ ਵਾਲਾ ਹਿੱਸਾ (ਨੋਕ) ॥

**ਫਾਲਿਆ ਜਾਣਾ,** ਕ੍ਰਿ:—ਹਲ ਦੇ ਫਾਲੇ ਨਾਲ ਵੱਢਿਆ ਜਾਣਾ ॥

**ਫਾਲੀ,** ਸ:—ਛੈਦਾ ਵਾਲਾ ॥

**ਫਾਲੂ,** ਪੁ:—ਹਲ ਦਾ ਫਲ ਜਾਂ ਨੋਕ (ਲੋਹੇ ਦੀ) ॥

**ਫਾਵਾਂ** / **ਫਾਵਾ** } ਵਿ:—ਥੱਕਿਆ ਹੋਇਆ (ਹੋਣਾ) ॥

**ਫਾੜ,** ਸ:—ਕਿਸੇ ਚੀਜ਼ ਦਾ ਪਾੜ ਕੇ ਕੀਤਾ ਹੋਯਾ ਟੋਟਾ ॥

**ਫਾੜ ਸਿਟਣਾ** / **ਫਾੜਣਾ,** / **ਫਾੜ ਮਾਰਨਾ** } ਕ੍ਰਿ:—ਪਾੜਨਾ, ਚੀਰਨਾ, ਟੋਟੇ ਕਰਨਾ ॥

**ਫਾੜ ਖਾਣਾ,** ਕ੍ਰਿ:-ਦੰਦਾਂ ਨਾਲ ਪਾੜ ਕੇ ਨਿਗਲ ਜਾਣਾ ॥

**ਫਾੜਾ,** ਪੁ:—ਟਾਕਾ, ਜੋੜ ॥

**ਫਾੜੀ,** ਸ:—ਨਿੱਕਾ ਟੁਕੜਾ, ਫਲ ਤਰਕਾਰੀ ਦਾ ਕੁਦਰਤੀ ਹਿੱਸਾ ॥

**ਫਾੜੂ,** ਪੁ:—ਫਾੜਨ ਵਾਲਾ ॥

**ਫਿੱਸਣਾ,** ਕ੍ਰਿ:—ਕਿਸੇ ਭਰੀ ਹੋਈ ਚੀਜ਼ ਦਾ ਭੱਜਣਾ, ਫੁੱਟਣਾ, ਰੋਣ ਲਗ ਪੈਣਾ ॥

**ਫਿਸਫਿਸਾਉਣਾ,** ਕ੍ਰਿ:-ਰੋਣ ਹੌਂਕਾ ਹੋਣਾ, ਦਿਲ ਦਾ ਗੁਬਾਰ ਰੋ ਕੇ ਜਾਂ ਚੀਕ ਕੇ ਕੱਢਣਾ ॥

**ਫਿਸਲਣ,** ਸ:—ਤਿਲਕਣ ਵਾਲੀ ਥਾਂ ॥

**ਫਿਸਲਣਾ,** ਕ੍ਰਿ:—ਤਿਲਕਣਾ, ਖਿਸਕ ਪੈਣਾ ॥

**ਫਿਸਲਣੀ,** ਵਿ:—ਜੋ ਤਿਲਕ ਪਵੇ ॥

**ਫਿਸਲਾਉਣਾ,** ਕ੍ਰਿ:—ਤਿਲਕਾਉਣਾ, ਖਿਸਕਾਉਣਾ ॥

**ਫਿਸਲਾਟ,** ਸ:—ਫਿਸਲਣ ਦਾ ਕੰਮ ॥

**ਫਿਹ ਸਿੱਟਣਾ / ਫਿਹਣਾ,** ਕ੍ਰਿ:—ਦੱਬਣਾ, ਘੁੱਟਣਾ, ਮਿੱਧ ਕੇ ਭੰਨਣਾ ॥

**ਫਿੱਕ,** ਪੁ:—ਬੇ ਸੁਆਦੀ, ਮਿਤ੍ਰਾਂ ਵਿੱਚ ਅਣਜੋੜ (ਪੈਣਾ) ॥

**ਫਿਕਰ,** ਪੁ:—ਚਿੰਤਾ, ਸੋਚ, ਵਿਚਾਰ ॥

**ਫਿਕਾ,** ਪੁ:—ਮੁਸਲਮਾਨਾਂ ਦਾ ਮਜ਼ਬੀ ਕਨੂੰਨ ॥

**ਫਿੱਕਾ,** ਵਿ:—ਬੇ ਸੁਆਦ, ਹਲਕੇ ਰੰਗ ਦਾ, ਜਿਸ ਵਿਚ ਪਿਆਰ ਨਹੀਂ ॥

**ਫਿਜ਼ੂਲ,** ਵਿ:— ਨਿਕੰਮਾ, ਬਿਅਰਥ, ਵਾਹਿਯਾਤ ॥

**ਫਿੱਟ,** ਸ:—ਲਾਨਤ, ਧਿਰਕਾਰ ॥

**ਫਿਟ ਫਿਟ ਕਰਨਾ,** ਕ੍ਰਿ:—ਫਿਟਕਾਰਨਾ ॥

**ਫਿਟਕ / ਫਿਟਕਾਰ,** ਸ:—ਧਿਰਕਾਰ, ਦੁਰਦਸ਼ਾ, ਭੈੜੀ ਵਾਦੀ ॥

**ਫਿਟਕਾਰਨਾ,** ਕ੍ਰਿ:—ਧਿਰਕਾਰ ਕਰਨਾ, ਲਾਨਤ ਪਾਉਣੀ ॥

**ਫਿੱਟ ਜਾਣਾ / ਫਿੱਟਣਾ,** ਕ੍ਰਿ:—ਵਿਗੜਨਾ, ਫਿੱਕਾ ਹੋ ਜਾਣਾ, ਫਿਟਕਾਰਿਆ ਜਾਣਾ, ਦੁੱਧ ਦੀਆਂ ਜੰਮ ਕੇ ਫੁੱਟੀਆਂ ਹੋ ਜਾਣੀਆਂ, ਹੰਕਾਰ ਕਰਨ ਲੱਗ ਪੈਣਾ ॥

**ਫਿਟਮੂੰਹਾਂ,** ਪ:—ਉਂਗਲੀ ਦੇ ਉੱਪਰ ਹੋਣ ਵਾਲੀ ਗਿਲਟੀ ॥ Whitlow felon

**ਫਿੱਟੜੀ** ,, —ਫਿਟਕਾਰ, ਲਾਨਤ ॥

**ਫਿੱਟੜੀਆਂ ਦਾ ਢੇਟ (ੜ),** ਪੁ:—ਕੁਸਾਦੀ ਆਦਮੀ, ਝਗੜਾਲੂ ॥

**ਫਿਟਾਉਣਾ,** ਕ੍ਰਿ:—ਦੁੱਧ ਜਮਾ ਕੇ ਫੁਟੀਆਂ ਕਰਨਾ, ਵਿਗਾੜਨਾ, ਹੰਕਾਰੀ ਬਣਾ ਦੇਣਾ ॥

**ਫਿੱਟ ਮੂੰਹ,** ਵਿਸਮਕ:-ਧਿਰਕਾਰ ਦਾ ਸ਼ਬਦ ॥

**ਫਿੰਡ,** ਪੁ:—ਖੇਡਣ ਵਾਲਾ ਖਿੱਦੋ, ਗੇਂਦ ॥

**ਫਿੜ ਖੁੰਡੀ,** ਸ:—ਖਿੱਦੋ ਅਤੇ ਖੁੰਡੀ ਦੀ ਖੇਡ ॥

**ਬਰਲਾਟ,** ਸਃ–ਬਕਵਾਸ, ਮੂਰਖਤਾਈ ਦੀਆਂ ਗੱਲਾਂ ॥

**ਬਰਵੱਟਾ,** ਪੁਃ–'ਬਹੁੰਟਾ' ਵੇਖੋ ॥

**ਬਰਵਾ,** ਪੁਃ–ਇਕ ਰਾਗਣੀ, ਕਵਿਤਾ ਦਾ ਇੱਕ ਢੰਗ ॥

**ਬਰਵਾਲਾ,** ਪੁਃ–ਮੁਸਲਮਾਨਾਂ ਦੀ ਇਕ ਨਿੱਕੀ ਜਾਤ, ਚੌਕੀਦਾਰ ॥

**ਬਰਵਾਲੀ,** ਸਃ—ਬਰਵਾਲਿਆਂ ਦੀ ਜਾਤ ਦੀ ਤੀਮਤ ॥

**ਬਰੜ,** ਪੁਃ–ਬਕਵਾਸ, ਝੂਠੀ ਸ਼ੇਖੀ (ਕਰਨਾ, ਮਾਰਨਾ), ਇਕ ਨੀਚ ਜਾਤ ਮੰਗਤਿਆਂ ਦੀ ॥

**ਬਰੜਾ,** ਪੁਃ–ਬਕਵਾਸ, ਜਿਸ ਮਨੁੱਖ ਦੀ ਗੱਲ ਦਾ ਵਸਾਹ ਨਹੀਂ ॥

**ਬਰੜਾਉਣਾ,** ਕ੍ਰਿਃ–ਬਕਣਾ, ਨੀਂਦਰ ਵਿਚ ਬੋਲਣਾ ॥

**ਬਰੜੀ,** ਸਃ–ਬਕਵਾਦਣ, ਬਰੜ ਜਾਤ ਦੀ ਤੀਮਤ ॥

**ਬਰਾ,** ਪੁਃ–ਭਰਮ, ਕਲੰਕ, ਊਜ, ਝੂਠਾ ਦੋਸ (ਦੇਣਾ, ਲਾਉਣਾ) ॥

**ਬਰਾਉਣਾ,** ਕ੍ਰਿਃ–ਬਾਲਕਾਂ ਨੂੰ ਪਰਚਾਉਣਾ, ਜੀ ਲਾਉਣਾ ॥

**ਬਰਾ ਸੂਹੀ,** ਸਃ–ਜੋ ਕਪੜੇ ਵਿਆਹ ਵਾਲੇ ਦਿਨ ਲਾੜੇ ਦਾ ਪੇਉ ਕੁੜੀ ਨੂੰ ਦੇਂਦਾ ਹੈ ॥

**ਬ੍ਰਾਹਮਣ,** ਪੁਃ } ਹਿੰਦੂਆਂ ਦੀ ਸਭ ਤੋਂ ਉੱਚੀ ਜਾਤ ॥
**ਬ੍ਰਾਹਮਣੀ,** ਸਃ }



**ਬਰਾਗ,** ਪੁਃ–ਸੰਸਾਰ ਤੋਂ ਉਦਾਸ ਰਹਿਣਾ, ਮੋਹ ਦਾ ਤਿਆਗ, ਤਪੱਸਿਆ ॥

**ਬਰਾਗ ਲੈਣਾ,** ਕ੍ਰਿਃ—ਸੰਸਾਰ ਦੇ ਸੁਖ ਛਡ ਦੇਣੇ ॥

**ਬਰਾਗਣ,** ਸਃ–ਬਰਾਗੀ ਮਤ ਦੀ ਤੀਮਤ, ਸਾਧੂਆਂ ਦਾ ਲਕੜੀ ਦਾ ਸਹਾਰਾ ਜਿਸ ਦੀ ਸ਼ਕਲ T ਹੈ ॥

**ਬਰਾਗੀ,** ਪੁਃ—ਸੰਸਾਰ ਤੋਂ ਉਦਾਸ, ਤਪੱਸੀ, ਇੱਕ ਤਰਾਂ ਦੇ ਫਕੀਰ ਜੋ ਮਾਸ ਸ਼ਰਾਬ ਨਹੀਂ ਛੋਂਹਦੇ ॥

**ਬਰਾਛਾਂ,** ਸਃ–(ਬਹੁਃ ਵਃ)–ਮੂੰਹ ਦੀਆਂ ਨੁੱਕਰਾਂ ॥

**ਬਰਾਜਣਾ,** ਕ੍ਰਿਃ–ਸੋਭਾ ਨਾਲ ਬੈਠਣਾ, ਪ੍ਰਧਾਨ ਬਣਨਾ, ਅਨੰਦ ਮਨਾਉਣਾ, ਸੁੰਦ੍ਰ ਹੋ ਜਾਣਾ, ਰਹਿਣਾ, ਵੱਸਣਾ ॥

**ਬਰਾਜਮਾਣ,** ਵਿਃ–ਪ੍ਰਧਾਨ ਬਣ ਕੇ ਬੈਠਾ ਹੋਇਆ, ਚਮਕਦਾਰ, ਮੌਜੂਦ (ਹੋਣਾ) ॥

**ਬਰਾਂਡਾ,** ਪੁਃ–ਕਮਰੇ ਦੇ ਅੱਗੇ ਛੱਤੀ ਹੋਈ ਥਾਂ ॥

**ਬਰਾਂਡੀ,** ਸਃ–ਸਿਪਾਹੀਆਂ ਦਾ ਲੰਮਾ ਗਰਮ ਕੋਟ, ਇਕ ਸ਼ਰਾਬ ॥

**ਬਰਾਣੀ ਜ਼ਮੀਨ,** ਸਃ–ਮੀਂਹ ਦੇ ਆਸਰੇ ਜੋ ਧਰਤੀ ਹੈ ॥

**ਬਰਾਤ,** ਸਃ–ਜੰਞ, ਜਨੇਤ, ਹਿੱਸਾ, ਭਾਗ ॥

**ਬਰਾਤੀ,** ਪੁਃ–ਜਾਞੀ, ਜਨੇਤੀ ॥

**ਬਰਾਦਰੀ,** ਸਃ–ਇੱਕੋ ਜਾਤ ਦੇ ਲੋਕ, ਭਾਈ ਚਾਰਾ, ਸਕਾ ॥

**ਬਰਾਬਰ,** ਵਿ:-ਇੱਕੋ ਜੇਹਾ, ਇੱਕਸਾਰ, ਠੀਕ, ਸਿੱਧਾ, ਪੱਧਰਾ, ਮਿਲਦਾ, ਆਪਣੇ ਵਰਗਾ ਜਾਂ ਹਾਲ ਦਾ।

ਕ੍ਰਿ:-ਵਿ:-ਠੀਕ ਠੀਕ, ਸਿੱਧੀ ਤਰਾਂ, ਲਗਾਤਾਰ ॥

**ਬਰਾਬਰੀ,** ਪੁ:-ਬਰਾਬਰ ਹੋਣ ਦਾ ਗੁਣ, ਦਾਅਵਾ (ਕਰਨਾ) ॥

**ਬਰਾੜ,** ਪੁ:-ਬਠਿੰਡੇ ਦੇ ਇਲਾਕੇ ਦੇ ਜੱਟਾਂ ਦੀ ਇਕ ਜਾਤ ॥

**ਬਰਾੜ ਬੰਸ,** ਪੁ:-ਬਰਾੜ ਜਾਤ ਦਾ ॥

**ਬਰਿਆਉਣ,** ਕ੍ਰਿ:-ਆਸ ਜਾਂ ਮੁਰਾਦ ਪੂਰੀ ਹਣੀ, ਕੰਮ ਸਰਨਾ ॥

**ਬਰ੍ਹੇਆਮ,** ਵਿ:-ਤਕੜਾ, ਦਲੇਰ, ਬਹਾਦਰ ॥

**ਬਰਿੱਚਾ,** ਪੁ:-ਮੁਸਲਮਾਨਾਂ ਦੀ ਇਕ ਨੀਚ ਜਾਤ।

**ਬ੍ਰਿਟਿਸ਼,** ਵਿ:-ਸਰਕਾਰ ਅੰਗ੍ਰੇਜ਼ੀ ਜਾਂ ਅੰਗ੍ਰੇਜ਼ਾਂ ਦਾ (ਰਾਜ ਆਦਿਕ) ॥

**ਬਰੀ,** ਵਿ:-ਅਪਰਾਧ ਦੇ ਦੋਸ਼ ਤੋਂ ਛੁੱਟਣ ਵਾਲਾ (ਹੋਣਾ, ਕਰਨਾ) ॥

ਸ:-'ਵਰੀ' ਵੇਖੋ ॥

**ਬਰੀਕ,** ਵਿ:-ਮਹੀਨ, ਪਤਲਾ, ਬਹੁਤ ਨਿੱਕਾ ॥

**ਬਰੀਕੀ,** ਸ:-ਬਰੀਕ ਹੋਣ ਦਾ ਗੁਣ ॥

**ਬਰੂ,** ਪੁ:-ਇਕ ਤਰਾਂ ਦਾ ਮੋਟਾ ਘਾਹ ॥

**ਬਰੂਤ (ਦ),** ਪੁ:-ਬੰਦੂਕ ਆਦਿਕ ਵਿੱਚ ਚੱਲਣ ਵਾਲਾ ਦਾਰੂ ॥

**ਬਰੂਪੀਆ,** ਪੁ:-ਜੋ ਬਹੁਤੇ ਰੂਪ ਧਾਰਨ ਕਰੇ, ਪਖੰਡੀ, ਇੱਕ ਜਾਤ ॥

**ਬਰੂਰੀ,** ਸ:-ਪਿੰਡੇ ਦੇ ਨਿੱਕੇ ਨਿੱਕੇ ਦਾਗ਼, ਚਟਾਕ, ਫਿੰਸੀਆਂ ਜਿੱਥੇ ਚੀਰ ਜਾਂ ਜੋਆਂ ਦੀ ਸਰਾਖ ਨਿਕਲਦੀ ਹੈ ॥

**ਬਰੇਹੀ,** ਸ:-ਜਿਸ ਧਰਤੀ ਨੂੰ ਪੂਰਾ ਵਰ੍ਹਾ ਨਾ ਵਾਹਿਆ ਜਾਵੇ ॥ *fallow*

**ਬਰੇਠਣ,** ਸ:
**ਬਰੇਠਾ,** ਪੁ: } ਧੋਬਣ, ਧੋਬੀ, ਜੋ ਕਪੜੇ ਧੋਵੇ ॥

**ਬਰੇਤਾ,** ਪੁ:
**ਬਰੇਤੀ,** ਸ: } ਪਾਣੀ ਦੇ ਵਿਚਕਾਰ ਸੁੱਕੀ ਰੇਤਲੀ ਧਰਤੀ ॥

**ਬਰੋ (ਹੋ),** ਸ:-ਅੰਨ, ਰਸਤ, ਖ਼ੁਰਾਕ ॥

**ਬਰੋ ਬਰੋਬਰ,** ਕ੍ਰਿ:-ਵਿ:-ਆਮ੍ਹੋ ਸਾਮ੍ਹਣੇ ॥

**ਬਰੋਸਾਉਣਾ,** ਕ੍ਰਿ:-ਲੱਭਣਾ, ਹਾਸਲ ਕਰਨਾ ॥

**ਬਰੋਜਾ,** ਪੁ:-ਚੀਲ ਦੇ ਰੁੱਖ ਦੀ ਗੂੰਦ ॥

**ਬਰੋਟਾ,** ਪੁ:
**ਬਰੋਟੀ,** ਸ: } ਛੋਟਾ ਬੋਹੜ ਦਾ ਬੂਟਾ ਜਾਂ ਕਲ ॥

**ਬਰੋਬਰ**
**ਬਰੋਬਰੀ** } 'ਬਰਾਬਰ' 'ਬਰਾਬਰੀ' ਵੇਖੋ ॥

**ਬਲ,** ਪੁ:-ਜ਼ੋਰ, ਵਲ, ਜ਼ੋਰ, ਮੋੜ, ਪੇਚ (ਬਲਦਾਰ = ਮੁੜਿਆ ਹੋਯਾ) ॥

ਸ:-ਕੁਰਬਾਨੀ, ਵਾਰੀ ਹੋਈ ਚੀਜ਼ ॥

**ਬਲ ਸੂਰਾ,** ਵਿ:-ਬਹੁਤ ਤਕੜਾ, ਡਾਢਾ ਜ਼ੋਰਾਵਰ ॥

**ਬਲ ਖਾਣਾ,** ਕ੍ਰਿ:—ਮੁੜਨਾ, ਚੱਕਰ ਲਾਉਣਾ ਖਿਸਕਣਾ ॥

**ਬਲ ਛਲ,** ਪੁ:—ਧੋਖਾ, ਫਰੇਬ, ਮਕਰ ॥

**ਬਲ ਦਾਨ,** ਪੁ:—ਬਲ ਦੇਣ ਦਾ ਕੰਮ, ਕੁਰਬਾਨੀ ॥

**ਬਲ ਦੇਣਾ,** ਕ੍ਰਿ:—ਮੋੜਨਾ, ਵੱਟਣਾ, ਵਾਰਨਾ, ਕੁਰਬਾਨ ਕਰਨਾ ॥

**ਬਲ ਪੈਣਾ,** ਕ੍ਰਿ:—ਗੁੰਝਲਾਂ ਪੈ ਜਾਣੀਆਂ ॥

**ਬਲ ਬੱਕਰਾ,** ਪੁ:—ਦੇਵੀ ਦੀ ਭੇਟ ਕੀਤਾ ਹੋਇਆ ਬੱਕਰਾ ॥

**ਬਲ ਬਲ ਜਾਣਾ,** ਕ੍ਰਿ:—ਬਲਿਹਾਰ ਜਾਂ ਕੁਰਬਾਨ ਹੋਣਾ ॥

**ਬਲ ਭੇਖ,** ਪੁ:—ਭੇਟ ਕੀਤੀ ਹੋਈ ਚੀਜ਼, ਨਕੀਮੀ ਸ਼ੈ, ਦੇਵਤੇ ਦੀ ਬਲੀ ਖਾਣ ਵਾਲਾ ॥

**ਬਲ ਮਾਣ**
**ਬਲਵੰਤ (ਵਾਨ)** } ਵਿ:—ਤਕੜਾ, ਬਲੀ, ਡਾਢਾ ॥

**ਬਲ ਲੈਣਾ,** ਕ੍ਰਿ:—ਘੇਰਾ ਪਾਉਣਾ, ਦੁਵੱਲੇ ਹੋ ਜਾਣਾ ॥

**ਬੱਲ,** ਸ:—ਸੁਹਾਗੇ ਜਾਂ ਹਲ ਦਾ ਤਸਮਾ ॥
ਪੁ:—ਵੱਲ ॥
ਕ੍ਰਿ:-ਵਿ:—ਵੱਲ ॥

**ਬਲੂਣਾ,** ਪੁ:
**ਬਲੂਣੀ,** ਸ: } ਚੌੜੇ ਮੂੰਹ ਵਾਲਾ ਮਿੱਟੀ ਦਾ ਭਾਂਡਾ ॥

**ਬਲਹਾਰ**
**ਬਲਹਾਰੀ** } 'ਬਲਿਹਾਰ' ਆਦਿਕ ਵੇਖੋ ॥



**ਬਲਕ**
**ਬਲਕਣ**
**ਬਲਕੇ** } ਯੋਜਕ:—ਪਰ, ਸਗੋਂ, ਹੱਥੋਂ, ਹੋਰ ਬੀ ॥

**ਬਲਕਾਰ,** ਪੁ:—ਜ਼ੋਰ, ਤਾਕਤ, ਘਮੰਡ, ਹੰਕਾਰ ॥

**ਬਲਖੀ,** ਸ:—ਕਪੜੇ ਦੇ ਸਿਰੇ ਦੀ ਝਾਲਰ ॥

**ਬਲਗਮ,** ਸ:—ਰੇਸ਼ਾ, ਖੰਘ ਨਾਲ ਨਿਕਲਣ ਵਾਲੀ ਮੈਲ ॥

**ਬਲਗਮੀ,** ਵਿ:—ਜਿਸ ਵਿੱਚ ਬਲਗਮ ਦਾ ਜ਼ੋਰ ਹੈ, ਖੰਘਲ ਵਾਲਾ, ਕਮਜ਼ੋਰ ॥

**ਬਲਗਣ**
**ਬਲਗੁਣ** } ਸ:—ਘੇਰਾ, ਬਾੜ, ਮਕਾਨ ਦੇ ਗਿਰਦੇ ਦਾ ਕੰਧ ॥

**ਬਲਟੋਹ (ਹਾ),** ਪੁ:
**ਬਲਟੋਹੀ,** ਸ: } 'ਬਟਲੋਹ' ਆਦਿਕ ਵੇਖੋ ॥

**ਬਲਣਾ,** ਕ੍ਰਿ:—ਅੱਗ ਭੜਕਣੀ, ਜਗਣਾ, ਸੜਨਾ, ਘੇਰਾ ਪਾਉਣਾ, ਗਿਰਦੇ ਫਿਰਨਾ, ਬਲ ਦੇਣਾ ॥

**ਬਲਦੀ ਵਿੱਚ ਤੇਲ ਪਾਉਣਾ,** ਕ੍ਰਿ:—ਅੱਗ ਜਾਂ ਕ੍ਰੋਧ ਨੂੰ ਭੜਕਾਉਣਾ ॥

**ਬਲਦ**
**ਬਲਧ** } ਪੁ:—ਬੈਲ, ਢੱਗਾ, ਸਾਨ੍ਹ ॥

**ਬੱਲਮ,** ਸ:—ਬਰਛਾ, ਨੇਜ਼ਾ, ਭਾਲਾ ॥

**ਬੱਲਮਟੇਰ,** ਪੁ:—ਆਪਣੀ ਖ਼ੁਸ਼ੀ ਨਾਲ ਜੋ ਸਿਪਾਹੀ ਬਣੇ ਅਤੇ ਤਲਬ ਨਾ ਲਏ ॥

**ਬੱਲਮ ਬਰਦਾਰ,** ਪੁ:—ਬੱਲਮ ਚੁੱਕਣ ਵਾਲਾ ॥

**ਬੱਲਮ ਬਰਦਾਰੀ,** ਸ:—ਬੱਲਮ ਬਰਦਾਰ ਦਾ ਕੰਮ ॥

**ਬਲਮਾ,** ਪੁ:—ਆਸ਼ਕ, ਪ੍ਰੀਤਮ, ਕੰਤ, ਖਸਮ ॥

**ਬਲੱਯਾਂ,** ਸ:—(ਬਹੁ:), ਬਲਾਈਆਂ, ਬਲਾਵਾਂ, ਮੁਸੀਬਤਾਂ ॥

**ਬਲੱਲਾ,** ਪੁ: / **ਬਲੱਲੀ,** ਸ: } ਮੂਰਖ, ਸਿੱਧਾ, ਭੋਲਾ, ਅੱਲ੍ਹੜ ॥

**ਬਲਾ,** ਪੁ:—ਵਲਾ, ਲੰਮੀ ਗੋਲ ਲਕੜੀ ॥

**ਬਲਾ,** / **ਬਲਾਇ** } ਸ:—ਮੁਸੀਬਤ, ਬਿਪਤਾ, ਔਖ, ਚੁੜੇਲ, ਭੂਤ ॥

ਵਿ:—ਤਗੜੇਲਾ (ਲੀ), ਝਗੜਾਲੂ, ਐਬ ਕੁਮਤ ॥

**ਕੀ ਬਲਾ ਹੈ,** ਤੁਛ ਜਾਂ ਨਕਾਰਾ ਮਨੁੱਖ ਹੈ ॥

**ਬਲਾ ਤੋਂ,** ਕ੍ਰਿ:, ਵਿ:—ਕੁਝ ਪਰਵਾਹ ਨਹੀਂ ॥

**ਬਲਾ ਲੈਣਾ** / **ਬਲਾਈਂ ਲੈਣਾ** } ਕ੍ਰਿ:—ਸਿਰ ਤੇ ਹੱਥ ਫਰਨਾ ॥

**ਬੱਲਾ,** ਪੁ:—ਗੇਂਦ ਨਾਲ ਖੇਡਣ ਵਾਲੀ ਛੱਟੀ ॥

**ਬਲਾਉਣਾ,** ਕ੍ਰਿ:—ਜੀ ਪਰਚਾਉਣਾ ॥

**ਬਲਾਇਤ** / **ਬਲਾਇਤਣ** / **ਬਲਾਇਤੀ** } 'ਵਲਾਇਤ' ਆਦਿਕ ਵੇਖੋ ॥

**ਬਲਾਈਂ,** ਸ:—(ਬਹੁ:), ਬਹੁਤ ਬਲਾਵਾਂ ਜਾਂ ਮੁਸੀਬਤਾਂ ॥

**ਮਰਦਾਂ ਦੀ ਦੂਰ ਬਲਾਈਂ,** ਅਸੀਸ ਹੈ ਕਿ ਮਰਦਾਂ ਦੇ ਦੁਖ ਦੂਰ ਹੋਣ ਜਾਂ ਮਰਦਾਂ ਦੀ ਵਡਿਆਈ ਹੈ ॥

**ਬਲਾਸ,** ਪੁ:—ਖੁਸ਼ੀ, ਭੋਗ, ਅਨੰਦ ॥

**ਬਲਾਜ,** ਪੁ:—ਦਿਵਾਲੀ ਦੇ ਮਗਰੋਂ ਪਹਿਲੇ ਅਤੇ ਦੂਜੇ ਦਿਨ ਤਰਖਾਣਾਂ ਹੋਰਨਾਂ ਕਾਰੀਗਰਾਂ ਅਤੇ ਬ੍ਰਹਮਣਾਂ ਨੂੰ ਜੋ ਕੁਝ ਦਿੱਤਾ ਜਾਵੇ ॥

**ਬਲਾਲਾ** / **ਬਲਾਲੇ** } ਕ੍ਰਿ:-ਵਿ:—ਮੇਰਾ ਰਾਹ ਹੈ (ਕਿ ਫਲਾਣਾ ਕੰਮ ਐਉਂ ਹੁੰਦਾ) ॥

**ਬਲਿਸਟਰ,** ਪੁ:—ਵਲੈਤੋਂ ਪਾਸ ਕਰਕੇ ਆਇਆ ਹੋਇਆ ਵਕੀਲ ॥

**ਬਲਿਸਟਰੀ,** ਸ:—ਵਲੈਤ ਦਾ ਵਕਾਲਤ ਦਾ ਇਮਤਿਹਾਨ ॥

**ਬਲਿਹਾਰ,** ਵਿ:—ਵਾਰਿਆ ਹੋਇਆ, ਕੁਰਬਾਨ, ਸਦਕੇ ॥

ਵਿਸਮਕ:—ਸ਼ਾਬਾਸ਼ੇ, ਧੰਨੇ, ਆਫਰੀਨ ॥

**ਬਲਿਹਾਰਣ,** ਸ:—ਕਪੜੇ ਆਦਿਕ ਰੰਗਣ ਵਾਲਾ ਡੰਡਾ ॥

**ਬਲਿਹਾਰੀ,** ਵਿ:—ਕੁਰਬਾਨ, ਸਦਕੇ, ਵਾਰੀ, ਘੋਲੀ ॥

**ਬਲਿਹਾਰੀ ਜਾਣਾ,** ਕ੍ਰਿ:—ਕੁਰਬਾਨ ਹੋਣਾ ॥

**ਬਲੀ,** ਵਿ:—ਤਕੜਾ, ਜ਼ੋਰਾਵਰ ॥

ਸ:—ਕੁਰਬਾਨੀ, ਭੇਟਾ ॥

**ਬਲੀ ਮਾਰਨੀ,** ਕ੍ਰਿ:—ਕੀਤੇ ਰੱਖਣਾ ॥

**ਬੱਲੀ,** ਸ:—ਪਿਆਰਾ ਬੱਚਾ (ਮਾਂਵਾਂ ਦੀ ਬੋਲੀ) ॥

**ਬੱਲ੍ਹ,** ਪੁ:—ਸਮਰਥ, ਚਤਰਾਈ, ਲਿਆਕਤ, ਢੰਗ ॥

**ਬਲੂੰਗੜਾ (ਗਾ),** ਪੁ: / **ਬਲੂੰਗੜੀ (ਗੀ),** ਸ: } ਬਿੱਲੀ ਦਾ ਬੱਚਾ ॥

**ਬਲੂਣੀ,** ਸ:—ਸੂਰ ਦੇ ਵਾਲਾਂ ਦੀ ਨਿੱਕੀ ਕੂਚੀ ॥

**ਬਲੂੰਧਰ,** ਪੁ:—ਬਿੱਲੀ ਦਾ ਪੰਜਾ ਮਾਰਨਾ, ਪੰਜੇ ਦਾ ਨਿਸ਼ਾਨ (ਸਟਣਾ, ਸਿੱਟਣਾ, ਮਾਰਨਾ) ॥

**ਬਲੂੰਧਰਨਾ,** ਕ੍ਰਿ:—ਨਹੁੰਆਂ ਨਾਲ ਪਰੁੰਨਣਾ ॥

**ਬਲੂਰ,** ਪੁ:, ਸ:—ਵੇਖੋ, ਬਲੂੰਗੜਾ ॥

**ਬੱਲੇ,** ਵਿਸਮਕ:—ਸ਼ਾਬਾਸ਼ੇ, ਵਾਹ ਵਾਹ, ਅਸ਼ਕੇ ॥

**ਬਲੇਦ,** ਪੁ:, ਸ: / **ਬਲੇਦਾ,** ਪੁ: } ਬਲਦਾਂ ਦਾ ਵਿਕੰਠ ॥

**ਬਲੇਦੀ,** ਪੁ:—ਬਲਦਾਂ ਨੂੰ ਵੱਠਾ ਕਰਨ ਵਾਲਾ ॥

**ਬਲੇਰਾ,** ਵਿ:—ਬਹੁਤ, ਵਡੀ, ਬਹੁਤ ਚਿਰ ॥
ਕ੍ਰਿ-ਵਿ:—ਬਹੁਤ ॥

**ਬਲੇਵਾ,** ਪੁ:—ਅਸਬਾਬ, ਕਪੜਾ ਲੱਤਾ ॥

**ਬੱਲੈ,** ਵਿਸਮਕ:—'ਬੱਲੇ' ਵੇਖੋ ॥

**ਬਲੈਡਰ,** ਪੁ:—ਫੁਟਬਾਲ ਦੇ ਅੰਦਰਲੀ ਰਬੜ ਦੀ ਥੈਲੀ ॥

**ਬਲੈਤ,** ਸ:—'ਵਲਾਇਤ' ਵੇਖੋ ॥

**ਬਲੈਕਨਾ,** ਪੁ:—ਪੱਟੀਆਂ ਉੱਤੇ ਲਿਖਣ ਵਾਲੇ ਰੰਗ ਦੀ ਕੁੱਜੀ ॥

**ਬਲੋਚ,** ਪੁ:—ਮੁਸਲਮਾਨਾਂ ਦੀ ਇੱਕ ਕੌਮ, ਊਠਾਂ ਵਾਲਾ ॥

**ਬਲੋਚਣੀ,** ਸ:—ਬਲੋਚ ਕੌਮ ਦੀ ਤ੍ਰੀਮਤ ॥

**ਬਲੌਰ,** ਪੁ:—ਇੱਕ ਤਰ੍ਹਾਂ ਦਾ ਸ਼ੀਸ਼ੇ ਵਰਗਾ ਸਾਫ ਪੱਥਰ ॥

**ਬਵੇਜਾ,** ਪੁ:—ਦੋ ਉੱਤੇ ਪੰਜਾਹ ॥

**ਬਵੱਟਾ,** ਪੁ:—ਬਾਂਹ ਤੇ ਬੰਨ੍ਹਣ ਵਾਲਾ ਤਵੀਤ (ਮੜ੍ਹਿਆ ਹੋਇਆ) ॥

**ਬਵਾ,** ਸ:—ਫੈਲਣ ਵਾਲੀ ਬਿਮਾਰੀ, ਮਰੀ (ਪਲੇਗ), ਲਗਾਊ ਤੀਵੀਂ ॥

**ਬਵਾਸੀਰ,** ਸ:—ਇਕ ਰੋਗ ਜਿਸ ਵਿਚ ਝਾੜੇ ਫਿਰਨ ਵਾਲੀ ਥਾਂ ਉੱਤੇ ਮਹੁਕੇ ਹੋ ਜਾਂਦੇ ਹਨ॥

**ਬਵਾਸੀਰ ਖੂਨੀ,** ਸ:—ਜਿਸ ਬਵਾਸੀਰ ਵਿੱਚ ਮਹੁਕਿਆਂ ਵਿੱਚੋਂ ਲਹੂ ਨਿਕਲੇ ॥

**ਬਵਾਸੀਰ ਬਾਦੀ,** ਸ:—ਜਿਸ ਬਵਾਸੀਰ ਵਿੱਚ ਲਹੂ ਨ ਜਾਵੇ ॥

**ਬਵੈਸੀਆ,** ਪੁ:—ਜਿਸ ਨੂੰ ਬਵਾਸੀਰ ਦਾ ਰੋਗ ਹੈ ॥

**ਬਵੈਨੀਆਂ,** ਸ:—(ਬਹੁ:) ਬਵਾਸੀਰ ਦੇ ਮਹੁਕੇ ॥

**ਬੜ,** ਪੁ:,ਸ:—ਬੋਹੜ ਦਾ ਬਿਰਛ, ਬੰਗਾਲ ਦੀ ਬਜੀਰ ॥

**ਬੜ੍ਹਕਣਾ,** ਕ੍ਰਿ:—ਗੱਜਣਾ (ਸ਼ੇਰ ਵਾਂਙ), ਭਾਰੀ ਅਵਾਜ਼ ਨਾਲ ਬੋਲਣਾ ॥

**ਬੜਨਾ,** ਕ੍ਰਿ:—ਵੜਨਾ, ਅੰਦਰ ਜਾਣਾ ॥

**ਬੜ ਬੜ**
**ਬੜ ਬੜਾਟ** } ਸ:—ਬਕਵਾਦ, ਸ਼ੇਖੀ, ਬਿਅਰਥ ਗੱਲਾਂ (ਕਰਨਾ) ॥

**ਬੜ ਬੜਾਉਣਾ,** ਕ੍ਰਿ:—ਬਕਣਾ, ਬਿਅਰਥ ਬੋਲਣਾ ॥

**ਬੜ ਬੜੀਆ(ਜਾ),** ਪੁ:—ਬੜ ਬੜ ਕਰਨ ਵਾਲਾ, ਬਕਵਾਦੀ ॥

**ਬੜਬੋਲ,** ਪੁ:
**ਬੜਬੋਲਾ,** ਪੁ:
**ਬੜਬੋਲੀ,** ਸ: } ਜੋ ਬੜੀਆਂ ਗੱਲਾਂ ਕਰੇ ਜਾਂ ਸ਼ੇਖੀਆਂ ਮਾਰੇ ॥

**ਬੜਾ,** ਪੁ:—ਦਾਲ ਦੀ ਤਲੀ ਹੋਈ ਟਿੱਕੀ ॥
ਵਿ:—ਵੱਡਾ, ਉੱਚਾ, ਬਹੁਤਾ, ਮਹਾਂ ॥

**ਬੜਾ ਕੋਈਦਾ,** ਵਿ:—ਡਾਢਾ, ਜ਼ੋਰਾਵਰ, ਸ਼ਰਾ-ਰਤੀ ॥

**ਬੜਾਉਣਾ,** ਕ੍ਰਿ:—ਬਕਣਾ, ਸੁੱਤੇ ਪਏ ਬੋਲਣਾ ॥

**ਬੜੀ,** ਸ:
**ਬੜੀਆਂ,** ਸ:(ਬਹੁ:) } ਪੀਠੀ ਦੇ ਗੋਲੇ ਜੋ ਸੁਕਾ ਕੇ ਰਿੰਨ੍ਹਦੇ ਹਨ ॥

**ਬੜੇਮਾਂ(ਵਾਂ),** ਪੁ:—ਕਪਾਹ ਦਾ ਬੀ ॥

**ਬਾ,** ਸ:—'ਵਾ' ਵੇਖੋ ॥

**ਬਾਂ,** ਸ:—ਖੂਹ ਜਾਂ ਹੌਦ ਜਿਸ ਦੇ ਪਾਣੀ ਤੱਕ ਪੌੜੀਆਂ ਹੋਣ ॥

**ਬਾਂ ਬਾਂ ਕਰਨਾ,** ਕ੍ਰਿ:—ਲੋਕਾਂ ਅੱਗੇ ਭੇਤ ਦੱਸਦੇ ਫਿਰਨਾ, ਟੈਂ ਟੈਂ ਕਰਨਾ, ਬਕਣਾ, ਰੌਲਾ ਪਾਉਣਾ ॥

**ਬਾ ਮਾਰਿਆ ਹੋਯਾ,** ਵਿ:—ਪਾਗਲ, ਸੁਦਾਈ, ਝੱਲਾ ॥

**ਬਾਉ,** ਸ:—ਵਾਉ, ਹਵਾ, ਪੌਣ ॥

**ਬਾਉਲੀ(ੜੀ),** ਸ:—ਪੌੜੀਆਂ ਹੋਂਦਾਂ ਵਾਲਾ ਪਹਾੜੀ ਸੋਤਾ, ਜਿਸ ਖੂਹ ਨੂੰ ਪੌੜੀਆਂ ਹੋਣ ॥

**ਬਾਇਆ**
**ਬਾਇਆਂ** } ਪੁ:—ਢੋਲਕੀ, ਖੱਬੇ ਹੱਥ ਨਾਲ ਵਜਾਉਣ ਵਾਲਾ ਢੋਲ ॥
ਵਿ:—ਖੱਬਾ ॥

**ਬਾਇਸੂਲ,** ਪੁ:—ਬਾਈ ਕਰਕੇ ਢਿੱਡ ਦੀ ਪੀੜ ॥

**ਬਾਇਬ ਕੋਣ,** ਸ:—ਉੱਤਰ ਅਤੇ ਪੱਛਮ ਦੇ ਵਿਚ-ਕਾਰਲਾ ਪਾਸਾ ॥

**ਬਾਈ,** ਸ: ਪੁ:—ਬਾਦੀ, ਸਰੀਰ ਦੇ ਅੰਦਰਲੀ ਵਾਉ ਭਾਈ (ਅੰਬਾਲੇ ਦੇ ਅਲਾਕੇ), ਪਿਉ, ਦਾਦਾ (ਲੁਧਿਹਾਣੇ) ॥ ਬੀਬੀ (ਮਰਹਟਿਆਂ ਵਿਚ) ॥
ਵਿ:—ਦੋ ਉੱਤੇ ਵੀਹ ॥

**ਬਾਈਸਿਕਲ,** ਸ:—ਪੈਰਾਂ ਨਾਲ ਚਲਾਉਣ ਵਾਲੀ ਲੋਹੇ ਦੀ ਦੋ ਪਹੀਆ ਸਵਾਰੀ ॥

**ਬਾਈਮਾਂ(ਵਾਂ),** ਵਿ:—ਜੋ ਬਾਈਆਂ ਦੀ ਗਿਣਤੀ ਪੂਰੀ ਕਰੇ ॥

**ਬਾਸ,** ਪੁ:—ਰਹਿਣ ਦੀ ਥਾਂ ਜਾਂ ਹਾਲਤ ॥

**ਬਾਂਸ,** ਪੁ:—ਇਕ ਲੰਮਾ ਪਤਲਾ ਗੰਢਾਂ ਵਾਲਾ ਰੁੱਖ ਜੋ ਅਕਸਰ ਵਿੱਚੋਂ ਪੋਲਾ ਹੁੰਦਾ ਹੈ ॥

**ਬਾਂਸ ਤੇ ਚੜ੍ਹਨਾ,** ਕ੍ਰਿ:—ਬਦਨਾਮ ਹੋਣਾ ॥

**ਬਾਂਸ ਤੇ ਚੜ੍ਹਾਉਣਾ,** ਕ੍ਰਿ:—ਬਦਨਾਮ ਕਰਨਾ ॥

**ਬਾਂਸ ਫੋੜ**, **ਬਾਂਸ ਫੋੜ** } ਪੁ:—ਬਾਂਸ ਦਾ ਕੰਮ ਕਰਨ ਵਾਲਾ ਜਾਤ ॥

**ਬਾਸਕ ਨਾਗ**, ਪੁ: **ਬਾਸਕ ਨਾਗਣੀ**, ਸ: } ਇੱਕ ਖਿਆਲੀ ਵੱਡਾ ਸੱਪ ਜਿਸ ਨੇ ਧਰਤੀ ਨੂੰ ਵਲਿਆ ਹੋਇਆ ਹੈ ॥

**ਬਾਸਣ**, ਪੁ:—ਬਰਤਨ, ਭਾਂਡਾ ॥

**ਬਾਸਣੀ**, ਸ:—ਲੱਕ ਨਾਲ ਬੰਨ੍ਹਣ ਵਾਲੀ ਲੰਮੀ ਭੀੜੀ ਗੁਥਲੀ ਜਿਸ ਵਿਚ ਰੁਪਏ ਆਦਿਕ ਰੱਖਦੇ ਹਨ ॥

**ਬਾਸਨਾ**, **ਬਾਸ਼ਨਾ** } ਸ:—ਮੁਸ਼ਕ, ਸੁਗੰਧ, ਇੱਛਿਆ, ਚਾਹ ॥

**ਬਾਸਨੀਕ**, ਵਿ:—ਰਹਿਣ ਵਾਲਾ ॥

**ਬਾਸਰੀ**, **ਬਾਂਸੁਰੀ** } ਸ:—ਮੁਰਲੀ, ਵੰਝਲੀ, ਬਜਾਉਣ ਵਾਲੀ ਬਾਂਸ ਦੀ ਪੋਰੀ ॥

**ਬਾਂਸਲਾ**, ਪੁ:—ਤਿਲਕ ਲਾਉਣ ਵਾਲਾ ਚਾਂਦੀ ਦਾ ਛੋਟਾ ਡਾਂਡਾ ॥

**ਬਾਂਸਲੀ**, **ਬਾਂਸੁਲੀ** } ਸ:—ਬਾਸਲੀ, ਬਾਂਸਰੀ (ਦੋਵੇਂ ਵੇਖੋ ॥

**ਬਾਸ਼ਾ**, ਪੁ:—ਇੱਕ ਸ਼ਿਕਾਰੀ ਪੰਛੀ, ਚਲਾਕ ਆਦਮੀ ॥

**ਬਾਸਾ**, ਪੁ:—ਬਾਸ, ਰਹਿਣ ਦੀ ਥਾਂ ਜਾਂ ਹਾਲਤ ॥

**ਬਾਂਸਾ**, ਪੁ:—ਇੱਕ ਬੂਟਾ ਜਿਸਦੇ ਪੱਤ੍ਰਾਂ ਵਿੱਚੋਂ ਲਾਲ ਰੰਗ ਨਿਕਲਦਾ ਹੈ ॥

**ਬਾਸੀ**, ਪੁ:—ਰਹਿਣ ਵਾਲਾ (ਜੀਕਾ ਬਾਸੀ ਆਦਿਕ) ॥

**ਬੱਸੀ**, ਵਿ:—ਪਹਿਆ, ਬਹੀ, ਚਿਰ ਦੀ ਰੱਖੀ ਹੋਈ ਚੀਜ ॥

**ਬਾਂਸੀ** ਸ:—ਡੋਲੀ ਨੂੰ ਸਹਾਰਨ ਵਾਲਾ ਬਾਂਸ, ਨਲ਼ਾ ॥

**ਬਾਸੂ**, ਪੁ:—ਬਾਸ ਕਰਨ ਵਾਲਾ, ਰਹਿਣ ਵਾਲਾ ॥

**ਬਾਹ**, ਸ:—ਤਾਕਤ, ਸਮਰਥ, ਬਲ, ਹਿੰਮਤ, ਵਾਹ ॥

**ਬਾਂਹ**, ਸ:—ਹੱਥ ਤੋਂ ਮੋਢੇ ਤੱਕ ਜੋ ਅੰਗ ਹੈ, ਸਹਾਰਾ, ਹਮੈਤੀ, ਭਾਈ ਭਰਾ, ਸਰਬੰਧੀ ॥

**ਬਾਂਹਟੁੱਟਣੀ**, **ਬਾਂਹ ਭੱਜਣੀ** } ਕ੍ਰਿ:—ਭਰਾ ਜਾਂ ਸੱਜਣ ਦਾ ਮਰ ਜਾਣਾ ॥

**ਬਾਂਹ ਫੜਨੀ**, ਕ੍ਰਿ:—ਸਹਾਰਾ ਦੇਣਾ, ਬਚਾਉਣਾ ॥

**ਬਾਹਗੜ**, ਪੁ: **ਬਾਹਗੜੀ**, ਸ: **ਬਾਹਰੜ**, ਪੁ: } ਹਊਆ, ਇੱਕ ਖਿਆਲੀ ਡਰਾਉਣ ਵਾਲੀ ਸ਼ੈ ॥

**ਬਾਹਗੜ ਬਿੱਲਾ**, ਪੁ:—ਜੰਗਲੀ ਬਿੱਲੀ, ਹਊਆ। ਮੋਟਾ ਕੋਝਾ ਆਦਮੀ ॥

**ਬਾਹਜ**, ਅਵ:—ਬਿਨਾ, ਬਗੈਰ, ਛੱਡਕੇ ॥

ਪੁ:—ਮਿੱਟੀ ਦਾ ਡਲਾ, ਵਾਹਿਆ ਹੋਇਆ ਖੇਤ ॥

**ਬਾਹਜੜਾ**, ਪੁ:—'ਬਾਹਿੜਾ' ਵੇਖੋ ॥

**ਬਾਹਨਣੂ**, ਪੁ:—ਇੱਕ ਕਪੜਾ (ਚਿੱਤ ਮਿਤਾਲਾ)। ਬੰਦੋਬਸਤ ॥

**ਬਾਹਨਣੂ ਕੰਨ੍ਹਣਾ**, ਕ੍ਰਿ:—ਪੱਕਾ ਬੰਦੋਬਸਤ ਕਰਨਾ ॥

**ਬਾਹਮਣ**, ਪੁ:—'ਬ੍ਰਾਹਮਣ' ਵੇਖੋ, ਇੱਕ ਚਿੱਟੇ ਅਤੇ ਲਾਲ ਰੰਗ ਦਾ ਪੰਛੀ ॥

**ਬਾਹਮਣੀ,** ਸ:—'ਬ੍ਰਾਹਮਣੀ' ਵੇਖੋ, ਇੱਕ ਤਰ੍ਹਾਂ ਦੀ ਕਿਰਲੀ, ਇੱਕ ਰੋਗ ਜਿਸ ਵਿੱਚ ਤ੍ਰਿੰਮਣੀਆਂ ਬਲ ਜਾਂਦੀਆਂ ਹਨ, ਅਨਾਜਾਂ ਦਾ ਰੋਗ ਜਿਸ ਵਿੱਚ ਪੱਤ੍ਰਾਂ ਉੱਤੇ ਚਿੱਟੇ ਦਾਗ ਪੈ ਜਾਂਦੇ ਹਨ॥

**ਬਾਹਗਾ,** ਪੁ:—ਬਾਈਆਂ ਪਿੰਡਾਂ ਦਾ ਅਲਾਕਾ॥

**ਬਾਹਰ,** ਪੁ:—ਅੰਦਰ ਦਾ ਉਲਟ, ਅਸਲ ਥਾਂ ਤੋਂ ਅਲੱਗ॥

ਕ੍ਰਿ: ਵਿ:—ਬੰਨੇ, ਪਰੇ, ਅਲਗ, ਦੂਰ॥

**ਬਾਹਰ ਅੰਦਰ**
**ਬਾਹਰ ਭੀਤਰ** } ਕ੍ਰਿ: ਵਿ:—ਸਭਨੀ ਥਾਈਂ

**ਬਾਹਰ ਹੋਣ ਜਾਣਾ**
**ਬਾਹਰ ਫਿਰਨ ਜਾਣਾ** } ਕ੍ਰਿ:—ਮੈਲ ਕਰਨ ਜਾਂ ਝਾੜੇ ਫਿਰਨ ਬਾਹਰ ਜਾਣਾ॥

**ਬਾਹਰ ਹੋਣਾ,** ਕ੍ਰਿ:—ਪਰੇ ਰਹਿਣਾ, ਅਨਜੋੜ ਹੋਣਾ॥

**ਬਾਹਰ ਕਰਨਾ**
**ਬਾਹਰ ਕੱਢਣਾ** } ਕ੍ਰਿ:—ਸਾਥੋਂ ਛੇਕਣਾ, ਤਲਾਕ ਦੇਣਾ॥

**ਬਾਹਰ ਥਾਂ,** ਪੁ:—ਪਿੰਡ, ਗਰਾਂ॥

**ਬਾਹਰ ਵਾਲਾ,** ਪੁ:
**ਬਾਹਰ ਵਾਲੀ,** ਸ: } ਭੂਤ, ਚੁੜੇਲ॥

**ਬਾਹਰ ਬਿੱਲਾ,** ਪੁ:—ਜੰਗਲੀ ਬਿੱਲੀ, ਹਊਆ॥

**ਬਾਹਰਲਾ,** ਵਿ:—ਬਾਹਰ ਵਾਲਾ, ਬਾਹਰ ਦਾ॥

ਪੁ:—ਸੂਰ॥

**ਬਾਹਰਾ,** ਪੁ:—ਬਾਰਾਂ ਪਿੰਡ ਜਿਨ੍ਹਾਂ ਵਿੱਚ ਇੱਕ ਜਾਤ ਦੇ ਲੋਕ ਰਹਿਣ॥

ਵਿ:—ਬਾਹਰੋਂ ਉੱਗਲਾ ਰੋੜਾ (ਜੁੱਤੀ ਦਾ ਪੈਰ) ਵੱਖਰਾ, ਵਿਰੋਧੀ॥

ਕ੍ਰਿ: ਵਿ:—ਬਾਹਰੋਂ॥

**ਬਾਹਰੀ,** ਪੁ:—ਖਤ੍ਰੀਆਂ ਦੀਆਂ ਬਾਰਾਂ ਜਾਤਾਂ ਦਾ ਗੱਠ॥

**ਬਾਹਰੂ,** ਪੁ:—ਹੁਮੈਤੀ, ਮਦਤ ਕਰਨ ਵਾਲਾ॥

**ਬਾਹਲਾ,** ਪੁ:
**ਬਾਹਲੀ,** ਸ: } ਵਿ:—ਬਹੁਤ, ਬੜਾ, ਵਧੀਕ॥ ਕ੍ਰਿ: ਵਿ:—ਡਾਢਾ, ਅੱਤ॥

**ਬਾਹਲੂ,** ਪੁ:—ਹਊਆ, ਡਰ ਦਾ ਬਨਾਉਟੀ ਕਾਰਣ॥

**ਬਾਹਾ,** ਪੁ:—ਛੋਟੀ ਨਦੀ ਜਾਂ ਨਹਿਰ ਜੋ ਵੱਡੀ ਵਿੱਚੋਂ ਨਿਕਲੇ, ਰੰਬੇ ਜਾਂ ਕੁਹਾੜੇ ਦਾ ਮੁੱਠਾ, ਚੋੜਾਈ, ਮੁੱਲ॥

**ਬਾਹਿੜਾ,** ਪੁ:—ਹਿੰਦੂਆਂ ਦਾ ਤਿਹਾਰ ਜਿਸ ਦਿਨ ਦੇਵੀ ਨੂੰ ਪੂਜਦੇ ਹਨ ਅਤੇ ਗਿਆ ਅੰਨ ਖਾਂਦੇ ਹਨ॥

**ਬਾਹੀ,** ਸ:—ਮੰਜੇ ਦੇ ਲੰਮੇ ਪਾਸੇ ਦੀ ਲੱਕੜ, ਬਾਂਹ ਦਾ ਇੱਕ ਗਹਿਣਾ, ਪਾਸਾ, ਕਿਲੇ ਦੀ ਫਸੀਲ, ਖੇਤੀ ਦਾ ਕੰਮ॥

**ਬਾਹੀ ਤਾਹੀ,** ਸ:—ਮਾਘ ਦੇ ਮਹੀਨੇ ਦੇ ਮੁੱਢ ਵਿਚ ਦੇ ਦਿਨ॥

**ਬਾਹੀ ਮੱਲਕੇ ਬੈਠਣਾ,** ਕ੍ਰਿ:—ਪਰਾਹੁਣੇ ਦਾ ਬਹੁਤ ਚਿਰ ਠਹਿਰਨਾ॥

**ਬਾਹੀਆਂ (ਵਾਂ),** ਵਿ:—'ਬਾਈਆਂ(ਵਾਂ)' ਵੇਖੋ।

**ਬਾਹੁਣਾ,** ਕ੍ਰਿ:—'ਵਾਹੁਣਾ' ਵੇਖੋ॥

**ਬਾਹੁਲੀ,** ਸਃ—ਕੁਰਤੇ ਦੀ ਬਾਂਹ, ਅਸਤੀਨ, ਬੋਹਲੀ ॥

**ਬਾਹੁੜਨਾ,** ਕ੍ਰਿਃ—'ਬਹੁੜਨਾ' ਵੇਖੋ ॥

**ਬਾਹੁੜੀ,** ਵਿਸਮਯਃ—ਦੁਹਾਈ, ਹਾਲ ਪੁਕਾਰ, ਫਰਿਆਦ ॥

**ਬਾਹੇਵਾਹ,** ਕ੍ਰਿਃ ਵਿਃ } 'ਵਾਹੋਵਾਹ' 'ਵਾਕ' ਵੇਖੋ ॥
**ਬਾਕ,** ਪੁਃ }

**ਬਾਂਕ,** ਸਃ—ਹੱਥ ਜਾਂ ਪੈਰ ਦਾ ਇਕ ਗਹਿਣਾ, ਗੋਖੜੂ, ਲਕੜੀ ਦੀ ਤਲਵਾਰ, ਘੋੜੂ ਛੇਕ ਵਾਲਾ ਭਾਂਡਾ ਰੰਮ ਦਾ ॥

**ਬਾਂਕ ਪਟਾ,** ਪੁਃ—ਲਕੜੀ ਦੀਆਂ ਤਲਵਾਰਾਂ ਦੀ ਖੇਡ ॥

**ਬਾਂਕ ਪਨ** } ਪੁਃ—ਬਾਂਕਾ ਹੋਣ ਦਾ ਗੁਣ, ਦਿਖਾਵਾ ॥
**ਬਾਂਕ ਪੁਣਾ** }

**ਬਾਕਲਾ,** ਪੁਃ—ਇਕ ਤਰ੍ਹਾਂ ਦਾ ਅਨਾਜ ॥

**ਬਾਂਕਾ,** ਵਿਃ—ਟੇਢਾ, ਸਰੀਰ ਨੂੰ ਸਜਾਉਣ ਵਾਲਾ, ਲੁੱਚਾ, ਸ਼ੌਕੀ ॥

**ਬਾਕੀ,** ਵਿਃ—ਜੋ ਬਚ ਰਹੇ, ਵਾਧੂ, ਅਵਿਨਾਸ਼ੀ ॥ ਪੁਃ—ਬਚੀ ਹੋਈ ਰਕਮ, ਦੇਣ ਵਾਲਾ ਹੁਦਾਰ, ਵਾਧਾ ॥

**ਬਾਕੀ ਉਗਰਾਹੁਣਾ,** ਕ੍ਰਿਃ—ਬਾਕੀ ਰਹਿੰਦਾ ਲੇਖਾ ਕੱਠਾ ਕਰਨਾ ॥

**ਬਾਕੀ ਕੱਢਣਾ,** ਕ੍ਰਿਃ—ਆਮਦਨ ਅਤੇ ਖਰਚ ਦਾ ਸਾਰਾ ਵੇਰਵਾ ਲਿਖਕੇ ਬਚਤ ਦੱਸਣੀ ॥

**ਬਾਕੀ ਚਲੀ ਆਉਣਾ,** ਕ੍ਰਿਃ—ਬਚੀ ਹੋਈ ਰਕਮ ਬਰਾਬਰ ਲੇਖੇ ਵਿੱਚ ਲਿਖੀ ਜਾਣੀ ॥

**ਬਾਕੀ ਚੁਕਾਉਣਾ,** ਕ੍ਰਿਃ—ਦੇਣ ਵਾਲਾ ਹੁਦਾਰ ਦੇਕੇ ਲੇਖਾ ਮੁਕਾਉਣਾ ॥

**ਬਾਕੀ ਦੇ ਦਿਨ,** ਪੁਃ—ਰਹਿਣ ਵਾਲਾ ਸਮਾ, ਉਮਰ ਦਾ ਰਹਿੰਦਾ ਹਿੱਸਾ ॥

**ਬਾਕੀ,** ਸਃ—ਕੈ, ਉਲਟੀ, ਉੱਪਰਛਲ (ਆਉਣੀ)॥

**ਬਾਖੜਾ,** ਵਿਃ—ਗਊ ਮੈਂਹ ਜਿਸ ਨੇ ਕੁਝ ਚਿਰ ਦੁੱਧ ਦਿੱਤਾ ਹੈ, ਗਾੜ੍ਹਾ ਦੁੱਧ ॥

**ਬਾਖੜੀ,** ਸਃ—ਕੱਚੇ ਅੰਬਾਂ ਦੇ ਟੁਕੜੇ ਸੁਕਾਏ ਹੋਏ ॥ ਅੰਬਾਖੜੀ ॥

**ਬਾਗ,** ਪੁਃ—ਫਲਾਂ ਵਾਲੀ ਫੁਲਵਾੜੀ, ਜਿਸ ਥਾਂ ਰੁੱਖ ਬਹੁਤ ਹੋਣ, ਬਾੜੀ, ਫੁਲਵਾੜੀ। ਸਃ—ਕਾਠੀ ਦੇ ਘੋੜੇ ਆਦਿਕ ਨੂੰ ਰੋਕਣ ਅਤੇ ਮੋੜਨ ਵਾਲਾ ਤਸਮਾ ॥

**ਬਾਗ ਉਠਾਣਾ,** ਕ੍ਰਿਃ—ਵਾਗਾਂ ਚੁੱਕ ਕੇ ਘੋੜਾ ਦੁੜਾਉਣਾ ॥

**ਬਾਗ ਹੱਥੋਂ ਛੁੱਟਣੀ,** ਕ੍ਰਿਃ—ਕਿਸੇ ਗੱਲ ਦਾ ਆਪਣੇ ਵੱਸ ਵਿੱਚ ਨਾ ਰਹਿਣਾ, ਮੌਕਾ ਖੁੰਝ ਜਾਣਾ ॥

**ਬਾਗ ਖਿੱਚਣਾ,** ਕ੍ਰਿਃ—ਰੋਕਣਾ, ਵੱਸ ਵਿੱਚ ਕਰਨਾ ॥

**ਬਾਗ ਛੱਡਣੀ,** ਕ੍ਰਿਃ—ਘੋੜੇ ਆਦਿਕ ਨੂੰ ਆਪਣੀ ਚਾਲੇ ਚੱਲਣ ਦੇਣਾ ॥

**ਬਾਗ ਛੁੱਟ ਜਾਣੀ,** ਕ੍ਰਿਃ—ਆਪਣਾ ਅਖਤਿਆਰ ਨਾ ਰਹਿਣਾ ॥

**ਬਾਗ ਛੁਟ,** ਵਿਃ—ਜੇਹੜਾ ਵੱਸ ਵਿੱਚ ਨਹੀਂ, ਜੋ ਨੱਠੇ ਦੌੜੇ ॥

**ਬਾਗ ਡੋਰ,(ਰੀ)** ਪੁਃ—ਗਲ ਦਾ ਰੱਸਾ ॥

**ਬਾਗ ਢਿੱਲੀ ਛੱਡ ਦੇਣਾ,** ਕ੍ਰਿਃ—ਦੂਜੇ ਨੂੰ ਪੂਰਾ ਅਖਤਿਆਰ ਦੇ ਦੇਣਾ ॥

**ਬਾਗ ਪਰਵਾਰ,** ਪੁਃ—ਬਾਲ ਬੱਚੇ, ਸੰਤਾਨ ॥

**ਬਾਗ ਫੜਾਈ,** ਸਃ—ਲਾੜੇ ਦੀ ਘੋੜੀ ਦੀ ਬਾਗ ਫੜਨ ਕਰਕੇ ਜੋ ਰਕਮ ਭੈਣਾਂ ਨੂੰ ਮਿਲੇ। ਘੋੜਾ ਖਰੀਦਣ ਵਾਲਾ ਸਈਸ ਨੂੰ ਜੋ ਬਖਸ਼ੀਸ਼ ਦੇਵੇ ॥

**ਬਾਗ ਬਾਗ**
**ਬਾਗ ਬਾਗਾਂ** } ਕ੍ਰਿਃ ਵਿਃ—ਖੁਸ਼, ਬਹੁਤ ਪਰਸੰਨ (ਹੋਣਾ) ॥

**ਬਾਗ ਬਾਨ**
**ਬਾਗ ਵਾਨ** } ਪੁਃ—ਬਾਗ ਦਾ ਰਾਖਾ, ਜੋ ਬੂਟਿਆਂ ਨੂੰ ਪਾਣੀ ਆਦਿਕ ਦੇਵੇ ॥

**ਬਾਗ ਬਾਨੀ**
**ਬਾਗ ਵਾਨੀ** } ਸਃ—ਬਾਗਬਾਨ ਦਾ ਕੰਮ ॥

**ਬਾਗ ਮੋੜਨੀ,** ਕ੍ਰਿਃ—ਚਾਲ ਬਦਲਣੀ, ਮੁੜਨਾ, ਸੀਤਲਾ ਦਾ ਜ਼ੋਰ ਘਟਣਾ ॥

**ਬਾਗ ਵਾਲਾ,** ਪੁਃ—ਬਾਗ ਦਾ ਮਾਲਕ, ਬਾਗਬਾਨ ॥

**ਬਾਂਗ,** ਸਃ—ਕੁੱਕੜ ਦਾ ਬੋਲਣਾ, ਨਮਾਜ਼ ਪੜ੍ਹਨ ਵਾਸਤੇ ਲੋਕਾਂ ਨੂੰ ਬੁਲਾਉਣ ਲਈ ਜੋ ਮੁਲਾਂ ਮੂੰਹੋਂ ਉੱਚੀ ਉੱਚੀ ਬੋਲਦੇ ਹਨ (ਦੇਣੀ) ॥

**ਬਾਗਸੂਆ,** ਪੁਃ—'ਬਕਸੂਆ' ਵੇਖੋ ॥



**ਬਾਂਗਣਾ,** ਕ੍ਰਿਃ—ਗੱਡੀ ਦੇ ਪਹੀਏ ਨੂੰ ਚਰਬੀ ਜਾਂ ਘਿਉ ਮਲਣਾ ॥

**ਬਾਂਗਰ,** ਪੁਃ—ਰੇਤਲਾ ਦੇਸ਼, ਰੋਹਤਕ ਜੀਂਦ ਆਦਿਕਾਂ ਦਾ ਅਲਾਕਾ ॥

**ਬਾਂਗਰਨੀ**
**ਬਾਂਗਰਿਆਣੀ** } ਸਃ—ਬਾਂਗਰ ਦੇਸ਼ ਦੀ ਰਹਿਣ ਵਾਲੀ ॥

**ਬਾਂਗਰੂ,** ਪੁਃ—ਬਾਂਗਰ ਦੇ ਅਲਾਕੇ ਦਾ ਰਹਿਣ ਵਾਲਾ ॥

**ਬਾਗੜ,** ਪੁਃ ਸਃ—ਚੀਰ ਜੋੜੀ ਜਾਂ ਡਾਂਗ ਦੇ ਸਿਰੇ ਦਾ ਵੱਢਾ, ਬੀਕਾਨੇਰ ਦੇ ਅਲਾਕੇ ਦਾ ਇਕ ਹਿੱਸਾ ॥

**ਬਾਗੜਾ,** ਪੁਃ—ਬਾਗੜ ਦੀ ਰੂੰ ਦੀ ਓਢਣੀ ਜਾਂ ਪਲੰਘ ਪੋਸ਼ ॥

**ਬਾਗੜੀ**
**ਬਾਗੜੀਆ** } ਪੁਃ—ਬਾਗੜ ਦਾ ਰਹਿਣ ਵਾਲਾ ॥

**ਬਾਂਗਾ,** ਪੁਃ—ਬਾਂਗ ਦੇਣ ਵਾਲਾ, ਵੱਡਾ ਲਾਟੂ ॥

**ਬਾਂਗੀ,** ਸਃ—ਤੁੰਮੀ ॥
ਪੁਃ—ਅਧਾਲੀ, ਪਾਲੀ ॥

**ਬਾਂਗੀ,** ਸਃ—ਛੋਟਾ ਲਾਟੂ ॥

**ਬਾਂਗੂ,** ਪੁਃ—ਬਾਂਗ ਦੇਣ ਵਾਲਾ ॥

**ਬਾਘ** ਪੁਃ
**ਬਾਘਣੀ,** ਸਃ } ਚਿੱਤ੍ਰਾ, ਸ਼ੇਰ, ਚਿੱਤ੍ਰਣੀ, ਸ਼ੇਰਨੀ ॥

**ਬਾਘੰਬਰ,** ਪੁਃ—ਹਰਨ ਜਾਂ ਚਿੱਤ੍ਰੇ ਦੀ ਖੱਲ ॥

**ਬਾਘੜ ਬਿੱਲਾ,** ਪੁ:—ਵੱਡੀ ਬਿੱਲੀ, ਜੰਗਲੀ ਬਿੱਲਾ, ਮੋਟਾ ਕੋਝਾ ਆਦਮੀ ॥ ਹਊਆ ॥

**ਬਾਘੀ,** ਪੁ:—ਗਿਲਟੀ, ਕੱਛਾਂ ਵਜਾਉਣੀਆਂ (ਪਾਉਣੀ) ॥

**ਬਾਛ,** ਸ:—ਵੰਡ ਮਾਮਲਾ ਜਾਂ ਮਸੂਲ ॥

**ਬਾਛ ਬਿਗਾਰ,** ਸ:—ਜਬਰਦਸਤੀ ਜੋ ਮਸੂਲ ਉਗਰਾਹਿਆ ਜਾਵੇ ਜਾਂ ਮਿਹਨਤ ਕਰਾਈ ਜਾਏ ॥

**ਬਾਛਕ,** ਪੁ:—ਮਸੂਲ ਵਾਲਾ ॥

**ਬਾਛਣਾ,** ਕ੍ਰਿ:—ਪਰਖਣਾ, ਮਸੂਲ ਉਗਰਾਹੁਣਾ ॥

**ਬਾਛੀ,** ਸ:—ਹੇਠਲੇ ਦੰਦਾਂ ਦੇ ਜਬ੍ਹੇ ਦਾ ਇਕ ਪਾਸਾ ॥

**ਬਾਛੀਆਂ ਖੁੱਲ੍ਹ ਜਾਣੀਆਂ,** ਕ੍ਰਿ:—ਬਹੁਤ ਹੱਸਣਾ, ਖੁਸ਼ ਹੋਣਾ ॥

**ਬਾਢ,** ਸ:—'ਬਾੜ' ਵੇਖੋ ॥

**ਬਾਢਣ,** ਸ:—'ਵਾਢਣ' ਵੇਖੋ ॥

**ਬਾਜ,** ਪੁ:—ਇੱਕ ਸ਼ਿਕਾਰੀ ਪੰਖੇਰੂ, ਬਾਜਾ, ਬਾਜੇ ਦਾ ਵਜਣਾ, ਬਾਜੀ ਜਾਂ ਖੇਲ ਕਰਨ ਵਾਲਾ (ਜੂਏ ਬਾਜ ਆਦਿਕ) ॥

ਕ੍ਰਿ ਵਿ:—ਫੇਰ, ਮੁੜ, ਹਟਕੇ ॥

**ਬਾਜ ਆਉਣਾ,** ਕ੍ਰਿ:—ਮੁੜਨਾ, ਹਟਣਾ, ਛੱਡਣਾ ॥

**ਬਾਜ ਗਾਜ,** ਪੁ: ਸ:—ਬਾਜੇ, ਬਾਜੇ ਵਜਣੇ ॥

**ਬਾਜਦਾਰ,** ਪੁ:—ਬਾਜ ਪਾਲਣ ਜਾਂ ਰੱਖਣ ਵਾਲਾ ਸ਼ਿਕਾਰੀ ॥

**ਬਾਜ ਰਹਿਣਾ,** ਕ੍ਰਿ:—ਕੋਈ ਕੰਮ ਨਾ ਕਰਨਾ, ਦੂਰ ਰਹਿਣਾ ॥

**ਬਾਜ ਰੱਖਣਾ,** ਕ੍ਰਿ:—ਰੋਕਣਾ, ਹਟਾਉਣਾ, ਮੋੜਨਾ ॥

**ਬਾਜਰਾ,** ਪੁ: }<br>**ਬਾਜਰੀ,** ਸ: } ਇੱਕ ਤਰ੍ਹਾਂ ਦਾ ਮੋਟਾ ਅਨਾਜ ॥

**ਬਾਜਾ,** ਪੜ:—ਕੋਈ, ਵਿਰਲਾ ॥

**ਬਾਜਾ,** ਪੁ:—ਵੱਜਣ ਵਾਲੀ ਚੀਜ਼ (ਤਬਲਾ ਸਰੰਗੀ ਆਦਿਕ) ਮੂਰਖ, ਝੱਲਾ ਮਨੁੱਖ ॥

**ਬਾਜਾ ਗਾਜਾ,** ਪੁ:—ਸਭ ਤਰ੍ਹਾਂ ਦੇ ਬਾਜੇ ॥

**ਬਾਜਾ ਬਜਾਉਣਾ,** ਕ੍ਰਿ:—ਬਾਜੇ ਵਿੱਚੋਂ ਅਵਾਜ਼ ਕੱਢਣੀ ॥

**ਬਾਜੀ,** ਸ:—ਖੇਡ, ਖੇਡ ਵਿਚ ਜੋ ਸ਼ਰਤ ਲਾਈ ਜਾਵੇ; ਦਾਉ, (ਹਾਰਨੀ, ਖੇਡਣੀ, ਜਿੱਤਣੀ, ਲਾਉਣੀ) ॥

**ਬਾਜੀ ਜਿੱਤਣੀ** }<br>**ਬਾਜੀ ਲੈ ਜਾਣੀ** } ਕ੍ਰਿ:—ਕੰਮ ਸਿਰੇ ਚਾੜ੍ਹ ਦੇਣਾ, ਸਭ ਤੋਂ ਵਧਣਾ ॥

**ਬਾਜੀਗਰ,** ਪੁ:—ਬਾਜੀਆਂ ਪਾਉਣ ਵਾਲਾ, ਨਟ, ਰੱਸੇ ਉੱਤੇ ਨੱਚਣ ਆਦਿਕ ਦੇ ਕਰਤਬ ਕਰਨ ਵਾਲਾ ॥

**ਬਾਜੀ ਪਾਉਣੀ,** ਕ੍ਰਿ:—ਸਿਰਦੇ ਭਾਰ ਸਰੀਰ ਨੂੰ ਉਲਟਾਉਣਾ ॥

**ਬਾਜੀ,** ਸ:—ਮੂਰਖ ਤੀਮਤ, ਝੱਲੀ ॥

**ਬਾੱਜੂਰ,** ਪੁ:—ਝੱਲਾ, ਬੁੱਧੂ, ਬੇ ਸਮਝ ॥

**ਬਾਜ਼ੂ,** ਪੁ:—ਬਾਂਹ, ਪਰ, ਬੂਹੇ ਦਾ ਹਿੱਸਾ, ਬਾਹੀ, ਭਰਾ, ਸਾਥੀ ॥

**ਬਾਜ਼ੂਬੰਦ,** ਪੁ:—ਬਾਂਹ ਦਾ ਗਹਿਣਾ, ਬਹੁੱਟਾ ॥

**ਬਾਜ਼ੇ,** ਵਿ:—ਕੋਈ ਕੋਈ, ਥੋੜ੍ਹੇ, ਵਿਰਲੇ, ਕਈ ॥

**ਬਾਝ(ਝੋਂ),** ਅਵ:—ਨਾਂ ਹੋਣ ਕਰਕੇ, ਬਿਨਾ, ਬਗੈਰ, ਛੁੱਟ ॥

**ਬਾਟ,** ਸ:—ਰਾਹ,ਪੰਧ, ਪੈਂਡਾ, ਵਿੱਥ, ਦੂਰੀ ॥

**ਬਾਂਟਾ,** ਪੁ:—ਇੱਕ ਵੱਡਾ ਚੌੜਾ ਪਿੱਤਲ ਜਾਂ ਲੋਹੇ ਦਾ ਭਾਂਡਾ, ਹਿੱਸਾ, ਵੰਡ, ਕਰੀਰ ਦਾ ਹਰਾ ਫਲ ॥

**ਬਾਂਟੀ,** ਸ:—ਛੋਟਾ ਬਾਂਟਾ, ਸਿਪਾਹੀਆਂ ਦੀ ਵਾਧੂ ਰਸਤ ॥

**ਬਾਂਡ,** ਸ:—ਘਾਟਾ, ਟੋਟਾ, ਨੁਕਸਾਨ ॥

**ਬਾਂਡਾ**
**ਬਾਂਡੀ,** } ਵਿ:—ਜਿਸ ਦੀਆਂ ਲੱਤਾਂ ਜਾਂ ਹੱਥ ਵਿੰਗੇ ਹੋਣ ॥

**ਬਾਂਡੀ,** ਸ:—ਜਿਸ ਲਾਠੀ ਦੇ ਥੱਲੇ ਲੋਹੇ ਦੇ ਕੜੇ ਹੋਣ ॥

**ਬਾਡੀ ਗਾਰਡ,** ਪੁ:—ਕਿਸੇ ਦੇ ਸਰੀਰ ਦੀ ਰਾਖੀ ਕਰਨ ਵਾਲੇ ਸਿਪਾਹੀ ॥

**ਬਾਢ,** ਸ:—ਕੱਟਣ ਵਾਲੇ ਹਥਿਆਰ ਦਾ ਕੰਢਾ, ਧਾਰ, ਕੱਟਣ ਦਾ ਕੰਮ, ਬਹੁਤਾ ਖਾਣਾ ॥

**ਬਾਂਢਾ,** ਪੁ:—ਬੱਢਣ ਦਾ ਨਿਸ਼ਾਨ, ਛੇਕ, ਬੱਢਣ ਵਾਲਾ ॥

**ਬਾਂਢਾ,** ਵਿ:—'ਬਾਂਕਾ' ਵੇਖੋ ॥

**ਬਾਢੀ,** ਸ:—'ਵਾਢੀ' ਵੇਖੋ ॥

**ਬਾਂਢੀ,** ਪੁ:—ਤਰਖਾਣ ॥

**ਬਾਢੂ,** ਪੁ:—'ਵਾਢੂ' ਵੇਖੋ ॥

**ਬਾਣ,** ਪੁ:—ਮੁੰਜ ਦੀ ਰੱਸੀ, ਤੀਰ, ਇਕ ਤਰ੍ਹਾਂ ਦਾ ਕੁੱਤਾ, ਇਕ ਪਹਾੜੀ ਰੁੱਖ, ਘੇਉ ਦੀ ਸੜ੍ਹਿਆਂਧ ॥

ਸ:—ਹੈਸੀਅਤ, ਵਾਹੀ, ਸੁਭਾਉ (ਪੰਜਾਬੀ), ਘਾਟਾ (ਲੌਗਣੀ) ॥

**ਬਾਣਾ,** ਪੁ:—ਕੰਮ, ਕਾਰ, ਰੁਜ਼ਗਾਰ, ਵਰਦੀ, ਕਪੜੇ ਦੀ ਚੌੜਾਈ ਵਿੱਚ ਉਣੀਆਂ ਹੋਈਆਂ ਸੂਤ ਦੀਆਂ ਤਾਰਾਂ, ਪੁਸ਼ਾਕ (ਸਿੱਖਾਂ ਦੀ ਬੋਲੀ)॥

**ਬਾਣੀ,** ਸ:—ਬੋਲੀ, ਬਚਨ, ਕੌਲ, ਸ਼ਬਦ, ਸੰਤਾਂ ਜਾਂ ਸਤਗੁਰਾਂ ਦੇ ਵਾਕ, ਸਿੱਖਾਂ ਦਾ ਨਿੱਤ ਨੇਮ। ਗੁਰੂ ਗ੍ਰੰਥ ਸਾਹਿਬ ਵਿੱਚ ਜੋ ਲਿਖਿਆ ਹੈ

**ਬਾਤ,** ਸ:—ਗੱਲ ਕੱਥ, ਬਚਨ, ਮਾਮਲਾ, ਕਹਾਣੀ, ਬੁਝਾਰਤ ॥

**ਬਾਤਸ਼ਾਹ,** ਪੁ:—ਸਭ ਤੋਂ ਵੱਡਾ ਹਾਕਮ, ਮੁਸਲਮਾਨ ਰਾਜਾ। ਦੇਸ ਦਾ ਮਾਲਕ ॥

**ਬਾਤਨ,** ਪੁ:—ਅੰਦਰ, ਗੁੱਝੀ ਥਾਂ, ਦਿਲ, ਮਨ ॥

**ਬਾਤਰੀ,** ਸ:—ਮੋਰਚਾ ਦਮਦਮਾ, ਤੋਪਖਾਨਾ ॥

**ਬਾਤਲੀ,** ਸ:—ਫਿੱਕੇ ਗੱਲ, ਨਕਾਰੀ ਬਾਤ ॥

**ਬਾਤੂਨ,** ਪੁ:ਸ: }
**ਬਾਤੂਨਣ,** ਸ:
**ਬਾਤੂਨੀ,** ਪੁ:
**ਬਾਤੂਨੀਆ,** ਪੁ: } ਜੋ ਬਾਤਾਂ ਜਾਂ ਗੱਲਾਂ ਬਹੁਤ ਕਰੇ ॥

**ਬਾਥਰਾ,** ਪੁ:—ਅੰਦਰਸ ਨਾਲ ਸੀਤਾ ਹੋਇਆ ਰਜਾਈ ਜਾਂ ਤੁਲਾਈ ਦਾ ਅੰਬਰਾ ਜਿਸ ਵਿਚ ਅਜੇ ਰੂੰ ਨਹੀਂ ਪਾਈ ॥

ਵਿ:—ਖਾਲੀ (ਅਬਰਾ ਅੰਦਰਸ ਨਾਲ ਸੀਤਾ ਹੋਇਆ) ॥

**ਬੱਥੂ,** ਪੁ:—ਇਕ ਮਸ਼ਹੂਰ ਸਾਗ ॥

**ਬਾਦ,** ਪੁ:—ਇੰਦ੍ਰੀਆਂ ਦਾ ਇਕ ਰੋਗ, ਝਗੜਾ, ਬਹਿਸ, ਚੰਗੀ ਧਾਤ ਵਿਚ ਖੋਟੀ ਦਾ ਮੇਲ ॥

ਅਵ:—ਪਿੱਛੋਂ ॥

ਵਿ:—ਨਾ ਮਨਜ਼ੂਰ, ਬਿਅਰਥ, ਨਿਕੰਮਾ ॥

**ਬਾਂਦ,** ਸ:—ਬੰਧਨ, ਕੈਦ, ਫਸ ਜਾਣਾ ॥

**ਬਾਦਸ਼ਾਹ,** ਪੁ:—'ਬਾਤਸ਼ਾਹ' ਵੇਖੋ, ਮਾਲਕ, ਸਾਈਂ ॥

**ਬਾਦਸ਼ਾਹ ਜ਼ਾਦਾ,** ਪੁ:—ਬਾਦਸ਼ਾਹ ਦਾ ਪੁਤ੍ਰ ।

**ਬਾਦਸ਼ਾਸ ਜ਼ਾਦੀ,** ਸ:—ਬਾਦਸ਼ਾਹ ਦੀ ਧੀ ॥

**ਬਾਦਸ਼ਾਹਤ, ਬਾਦਸ਼ਾਹੀ,** ਸ:—ਬਾਦਸ਼ਾਹ ਦਾ ਅਖਤਿਆਰ, ਰਾਜ, ਹਕੂਮਤ ॥

**ਬਾਦਸ਼ਾਹੀ,** ਵਿ:—ਬਾਦਸ਼ਾਹ ਦਾ, ਬਾਦਸ਼ਾਹ ਵੱਲੋਂ ॥

**ਬਾਂਦਰ,** ਪੁ:, **ਬਾਂਦਰੀ,** ਸ:—ਮਨੁੱਖ ਵਰਗਾ ਮਸ਼ਹੂਰ ਜਨੌਰ, ਮੂਰਖ ॥

**ਬਾਦਲਾ,** ਪੁ:—ਜ਼ਰੀ ਦੇ ਕੰਮ ਵਾਲਾ ਕਪੜਾ ।

**ਬਾਂਦਰ,** ਪੁ:—ਸੂਰਾ, ਤੌਫੀਕ, ਸਮਰਥ, ਬਹੁਤ ਹੱਛੀ ਸ਼ੈ ॥

**ਬਾਂਦਾਂ,** ਵਿ:—ਵੱਖਰਾ, ਅਲੱਗ, ਇਕ ਪਾਸੇ (ਰਹਿਣਾ) ॥

**ਬਾਦੀ,** ਸ:—ਸਰੀਰ ਵਿਚ ਦੀ ਵਾਈ, ਵਾਈ ਦਾ ਰੋਗ ॥

**ਬਾਂਦੀ,** ਸ:—ਗੋਲੀ, ਟਹਿਲਣ, ਦਾਸੀ ॥

**ਬਾਦੀਆ, ਬਾਦੀਯਾ,** ਪੁ:—ਮਿੱਟੀ ਜਾਂ ਤਾਂਬੇ ਆਦਿਕ ਦਾ ਵੱਡਾ ਪਿਆਲਾ ॥

**ਬਾਦੀਆਂ,** ਸ:—ਸੌਂਫ (ਅਰਕ ਬਾਦੀਆਂ) ॥

**ਬਾਧ,** ਸ:—'ਵਾਧ' ਵੇਖੋ ॥

**ਬਾਂਧ,** ਸ:—ਰੋਕ, ਅਟਕਾਉ, ਕਿਸੇ ਕੰਮ ਦਾ ਇਕਰਾਰ, ਕਿਸੇ ਸੌਦੇ ਵਿਚ ਠਹਿਰਾਇਆ ਹੋਇਆ ਭਾਉ, ਸਦਾ ਦਾ ਨਿਰਖ ॥

**ਬਾਂਧਣੂੰ,** ਪੁ:—'ਬਾਹਨਣੂੰ' ਵੇਖੋ ॥

**ਬੱਧਾ,** ਪੁ:—'ਵੱਧਾ' ਵੇਖੋ ॥

**ਬਾਂਧਾ,** ਪੁ:—ਰੋਕ ਰਕਮ ਦੇ ਬਦਲੇ ਜੋ ਚੀਜ਼ ਅੱਡ ਕੀਤੀ ਜਾਵੇ, ਜਾਇਦਾਦ ਦਾ ਜੋ ਹਿੱਸਾ ਧਰਮ ਅਰਥ ਰੱਖਿਆ ਹੋਵੇ, ਬਚਨ ਪੂਰਾ ਕਰਨ ਲਈ ਜੋ ਲਾਲ ਧਾਗਾ ਗਲ ਵਿਚ ਪਾਇਆ ਜਾਵੇ, ਜਿਸ ਸ਼ੈ ਦਾ ਆਮ ਤੌਰ ਤੇ ਵਿਕਣਾ ਬੰਦ ਹੋਵੇ ॥

**ਬੱਧੂ, ਬੱਧੋ,** 'ਵੱਧੂ' 'ਵੱਧੋ' ਵੇਖੋ ॥

**ਬਾਨ੍ਹਣੂੰ,** ਪੁ:—'ਬਾਹਨਣੂੰ' ਵੇਖੋ ॥

**ਬਾਨਮੇਂ (ਵੇਂ),** ਵਿ:—ਦੋ ਉੱਤੇ ਨੱਵੇ ॥

**ਬਾਨਾ**, ਪੁ:—ਸਮਿਆਨ ਅਸਬਾਬ, ਹਥਿਆਰ, ਬੰਦੋਬਸਤ ॥

**ਬਾਨਾ ਬੰਨ੍ਹਣਾ**, ਕ੍ਰਿ:—ਘਰ ਉਸਾਰਨ ਲਈ ਸਬ ਚੀਜ਼ ਵਸਤ ਤਿਆਰ ਕਰ ਛੱਡਣੀ, ਵਿਆਹ ਕਰਨਾ ॥

**ਬਾਨੀਆਂ** / **ਬਾਨੀਦਾ** } ਪੁ:—ਇੱਕ ਜਾਤ, ਦੁਕਾਨਦਾਰ, ਸੂਮ, ਡਰਾਕਲ ॥

**ਬਾਪ**, ਪੁ:—ਪਿਉ, ਜਿਸ ਮਰਦ ਦੀ ਉਲਾਦ ਹੋਵੇ ॥

**ਬਾਪਨਾ** / **ਬਾਪਰਨਾ** } ਕ੍ਰਿ:—ਕੋਈ ਗੱਲ ਹੋ ਜਾਣੀ, ਭਾਣਾ ਵਰਤਣਾ, ਮਨ ਵਿੱਚ ਆਉਣਾ ॥

**ਬੱਪੂ**, ਪੁ:—ਬਾਪ, ਪਿਉ (ਗੁਆਰੀ ਬੋਲੀ) ॥

**ਬਾਫਤਾ**, ਪੁ:—ਇੱਕ ਤਰਾਂ ਦਾ ਮੋਟਾ ਅਤੇ ਚੰਗਾ ਰਸ਼ਮੀ ਕਪੜਾ ॥

**ਬਾਬ**, ਪੁ:—ਗੱਲ, ਢੰਗ, ਹਾਲ, ਵਿਆਉ ॥
ਅਵ:—ਬਾਬਤ ॥

**ਬਾਬ ਕਰਨੀ**, ਕ੍ਰਿ:—ਬੁਰਾ ਭਲਾ ਕਹਿਣਾ, ਮੰਦਾ ਬੋਲਣਾ ॥

**ਬਾਬਤ**, ਪੁ: ਸ:—ਗੱਲ, ਮਾਮਲਾ (ਕੀ ਬਾਬਤ ਹੈ, ਕੋਈ ਵੱਡੀ ਗੱਲ ਨਹੀਂ) ॥
ਅਵ:—ਵੱਲੋਂ, ਲਈ, ਵਾਸਤੇ, ਹੱਕ ਵਿੱਚ, ਸਬੰਧ ਕਰਕੇ ॥

**ਬਾਬਰੀਆਂ**, ਸ:—(ਬ) ਵ 'ਬਾਵਰੀਆਂ' ਵੇਖੋ ॥

**ਬਾਬਲ**, ਪੁ:—ਪਿਉ (ਕੁੜੀਆਂ ਦੀ ਬੋਲੀ) ॥

**ਬਾਬੜਿੰਗ**, ਸ:—ਬਾਦੀ ਦੂਰ ਕਰਨ ਵਾਲੀ ਇੱਕ ਦੁਆ ॥

**ਬਾਬਾ**, ਪੁ:—ਪਿਉ, ਪਿਉ ਦਾ ਪਿਉ, ਬੁੱਢਾ ਮਰਦ, ਵੱਡਾ ਮਹੰਤ, ਵੱਡੇ ਲਈ ਆਦਰ ਦਾ ਬਚਨ, ਘਰ ਦਾ ਮਾਲਕ (ਫਕੀਰਾਂ ਦੀ ਬੋਲੀ), ਸ੍ਰੀ ਗੁਰੂ ਗ੍ਰੰਥ ਸਾਹਿਬ ॥

**ਬਾਬੂ**, ਪੁ:—ਆਦਰ ਦਾ ਬਚਨ, ਲਾਲਾ, ਮੁਨਸ਼ੀ ਅੰਗ੍ਰੇਜ਼ੀ ਪੜ੍ਹਿਆ ਹੋਇਆ, ਦਫ਼ਤਰ ਵਿੱਚ ਨੌਕਰ, ਬੰਗਾਲੀ ॥ ਬਾਪੂ ॥

**ਬਾਮ**, ਸ:—ਰਾਗ ਦੀ ਇੱਕ ਮੱਧਮ ਲਯ, ਇੱਕ ਤਰਾਂ ਦੀ ਮੱਛੀ ॥

**ਬਾਮੁਣ**, ਪੁ: / **ਬਾਮੁਣੀ**, ਸ: } 'ਬਾਹਮਣ' 'ਬਾਹਮਣੀ' ਵੇਖੋ ॥

**ਬਾ ਮਾਰਿਆ ਹੋਇਆ**, ਵਿ:—ਪਾਗਲ, ਸੁਦਾਈ ॥

**ਬਾ ਮਾਰੇ ਜਾਣਾ**, ਕ੍ਰਿ:—ਹੋਸ਼ ਨਾ ਰਹਿਣੀ, ਪਾਗਲ ਹੋ ਜਾਣਾ ॥

**ਬਾਯਬੀ**, ਸ:—ਉੱਤਰ ਅਤੇ ਪੱਛੋਂ ਦੇ ਵਿਚਕਾਰਲੀ ਤਰਫ ॥

**ਬਾਯਾ(ਯੋਂ)**, ਪੁ:—ਚੌੜਾਈ, ਚੁਫੇਰਾ ॥

**ਬਾਰ**, ਪੁ:—ਬੂਹਾ, ਭਾਂਡੇ ਦਾ ਮੂੰਹ, ਕਮ ਵਿੱਚ ਲਿੱਤਾਂ ਆਦਿਕ ਦੀ ਤਹਿ, ਵਾਰੀ, ਸੰਦ, ਪਸੂਆਂ ਦਾ ਖਾਜਾ (ਘਾਹ, ਦਾਣਾ) ॥
ਸ:—ਮੌਕਾ, ਵੇਲਾ, ਲੜਾਈ ਵਿੱਚ ਜੋਸ਼ ਦੇਣ ਵਾਲਿਆਂ ਦੀ ਵਰਿਆਮਾਂ ਦਾ ਗੀਤ, ਜੰਗਲ, ਸੁੰਞਾ ਦੇਸ, ਲਾਇਲਪੁਰ ਦਾ ਇਲਾਕਾ ॥

**ਬਾਰਸ਼**, ਸ:—ਬਰਖਾ, ਮੀਂਹ, ਝੜੀ ॥

**ਬਾਰਕ ਮਾਸਟਰੀ,** ਸ:—ਸਰਕਾਰੀ ਅਮਾਰਤਾਂ ਸੜਕਾਂ ਆਦਿਕ ਬਨਾਉਣ ਵਾਲਿਆਂ ਦਾ ਮਹਿਕਮਾ ॥

**ਬਾਰਖੀ,** ਸ:—'ਵਰ੍ਹੀਣਾ' ਵੇਖੋ ॥

**ਬਾਰਤਾ,** ਸ:—ਕਥਾ, ਕਹਾਣੀ, ਗੱਲਾਂ ਬਾਤਾਂ, ਬਿਆਨ ॥

**ਬਾਰਨ ਬਾਰ,** ਕ੍ਰਿ: ਵਿ:—ਬਾਰੰਬਾਰ, ਘੜੀਮੁੜੀ ॥

**ਬਾਰਨਾ,** ਪ:
**ਬਾਰਨੀ,** ਸ: } 'ਵਾਰਨਾ' 'ਵਾਰਨੀ' ਵੇਖੋ ॥

**ਬਾਰ ਬਾਰ**
**ਬਾਰੰਬਾਰ**
**ਬਾਰਮਬਾਰ** } ਕ੍ਰਿ: ਵਿ:—ਘੜੀ ਮੁੜੀ, ਬਹੁਤ ਵਾਰ ॥

**ਬਾਰਾ,** ਵਿ:—ਬਰਾਬਰ (ਦਸਾਂ ਸੇਰਾਂ ਦਾ ਬਾਰਾ) ॥

ਪੁ:—ਰੀਮ ਦਾ ਤੋਲ, ਸਮਾ, ਪਿੱਛੇ ਨੂੰ ਲਾਉਣ ਵਾਲਾ ਜਾਂ ਤਾਰ ਖਿੱਚਣ ਵਾਲਾ ਇਕ ਜੰਤ੍ਰ, ਮਿਕਦਾਰ, ਕੰਮ, ਅੰਤ, ਜਿਸ ਦਾ ਅੰਤ ਦਾ ਵੇਲਾ ਹੈ ॥

**ਬਾਰੇ ਆਉਣਾ,** ਕ੍ਰਿ:—ਮੇਲ ਦਾ ਹੋਣਾ, ਟਾਕਰਾ ਕਰ ਸਕਣਾ ॥

**ਅਗਲੇ ਬਾਰ ਦਾ**
**ਕਿਸੇ ਬਾਰੇ ਦਾ** } ਵਿ:—ਬਹੁਤ ਚਿਰ ਦਾ, ਪਿਛਲੇ ਸਮੇਂ ਦਾ ॥

**ਅਗਲੇ ਬਾਰੇ ਹੋਕੇ ਬਹਣਾ,** ਕ੍ਰਿ:—ਮਰਦੇ ਰ ਬਚਣਾ ॥

**ਬਾਰਾ ਖਾ ਸੱਕਣਾ (ਖਾਣਾ),** ਕ੍ਰਿ:—ਪੁੱਗਣਾ, ਨਿਭਣਾ ॥

**ਬਾਰਾ ਪਟਣਾ,** ਕ੍ਰਿ:—ਪੁੱਗਣਾ, ਕਮ ਨਿਭਣਾ ॥

**ਬਾਰਾਂ,** ਵਿ:—ਦੋ ਉੱਤੇ ਦਸ ॥

**ਬਾਰਾ ਸਿੰਗਾ,** ਪੁ:—ਇੱਕ ਤਰਾਂ ਦਾ ਹਰਨ ਜਿਸਦੇ ਸਿੰਗਾਂ ਵਿਚੋਂ ਹੋਰ ਸਿੰਗ ਨਿਕਲੇ ਹੋਏ ਹੁੰਦੇ ਹਨ ॥

**ਬਾਰਾਂ ਤਾਲਾ (ਲੀ),** ਵਿ:—ਫਰੇਬੀ (ਬਲਾ), ਚਲਾਕ, ਜਿਸਦਾ ਵਸਾਹ ਨਹੀਂ ॥

**ਬਾਰਾਂਦਰੀ,** ਸ:—ਜਸ ਚੌਰਸ ਮਕਾਨ ਦੇ ਚੁਫੇਰੇ ਤਿੰਨ ਤਿੰਨ ਦਰਵਾਜ਼ੇ ਹੋਣ ॥

**ਬਾਰਾਂ ਪੱਥਰ,** ਪੁ:—ਛਾਉਣੀ ਦੀ ਹੱਦ ॥

**ਬਾਰੀ,** ਸ:—ਉੱਚਾ ਦਾ ਦਰਵਾਜ਼ਾ, ਵੇਲਾ, ਰਹੁ ਪਾਉਣ ਵਾਲਾ ਮਿੱਟੀ ਦਾ ਛੋਟਾ ਭਾਂਡਾ, ਤੇਲ ਜੋ ਘਿਉ ਪਾਉਣ ਵਾਲਾ ਰੀਮ ਦਾ ਭਾਂਡਾ ॥ ਬਿਆਸਾ ਅਤ ਰਾਵੀ ਦੇ ਵਿਚਕਾਰਲਾ ਦੁਆਬਾ, ਨਿਸਾਰ ਨੂੰ ਸਹਾਰਨ ਵਾਲੀ ਲਕੜੀ ॥

ਵਿ:—ਸਦਕੇ, ਕੁਰਬਾਨ (ਜਾਣਾ) ॥

**ਬਾਰੀ ਬਾਰੀ,** ਕ੍ਰਿ: ਵਿ:—ਆਪਣੇ ਆਪਣੇ ਮੌਕੇ ਪੁਰ ॥

**ਬਾਰੂਤ (ਦ)** ਪੁ:—'ਬਰੂਤ' ਵੇਖੋ ॥

**ਬਾਰੋਬੱਟੀ**
**ਬਾਰੋਬਾਰੀ** } ਕ੍ਰਿ:—ਆਪਣੀ ਆਪਣੀ ਵਾਰੀ, ਇਕ ਦੇ ਪਿੱਛੋਂ ਦੂਆ ॥

**ਬਾਲ,** ਪੁ:—ਜੀਵਾਂ ਦੇ ਪਿੰਡੇ ਅਤੇ ਸਿਰ ਉੱਤੇ ਉੱਗਣ ਵਾਲੀਆਂ ਤਾਰਾਂ, ਭਾਂਡੇ ਆਦਿਕ ਦੀ ਤ੍ਰੇੜ, ਆਸਰਾ, ਵਾਉ, ਪੌਣ, ਬੱਚਾ (ਮੁੰਡਾ ਜਾਂ ਕੁੜੀ) ॥

**ਬਾਲ ਅਵਸਥਾ,** ਸ:—ਛੋਟੀ ਉਮਰ ॥

**ਬਾਲ ਗੋਪਾਲ,** ਪੁ:—ਬੱਚੇ, ਅਯਾਣੇ, ਚੇਲੇ ॥

**ਬਾਲਤੋੜ,** ਪੁ:—ਬਾਲ ਦੇ ਟੁੱਟਣ ਕਰਕੇ ਹੋਯਾ ਹੋਯਾ ਫੋੜਾ ॥

**ਬਾਲ ਬੱਚੇ,** ਪੁ:—ਨਿੱਕੇ ਨਿਆਣੇ, ਟੱਬਰ, ਸੰਤਾਨ ॥

**ਬਾਲ ਬੰਨ੍ਹੀ ਕੌਡੀ ਮਾਰਨੀ,** ਕ੍ਰਿ:—ਠੀਕ ਕੰਮ ਕਰਨਾ, ਪੂਰਾ ਨਿਆਂ ਕਰਨਾ ॥

**ਬਾਲ ਵਿੰਗਾ ਨਾ ਹੋਣਾ,** ਕ੍ਰਿ:—ਰਤਾ ਵਿਗਾੜ ਨਾ ਹੋਣਾ ॥

**ਬਾਲ ਬੁੱਧ(ਧਿ),** ਸ:—ਬਾਲਿਕਾਂ ਵਰਗੀ ਸਮਝ, ਬੇਅਕਲੀ ॥

ਵਿ:—ਜਿਸਦੀ ਸਮਝ ਬਾਲਾਂ ਜੇਹੀ ਹੈ, ਮੂਰਖ ॥

**ਬਾਲ ਭੋਗ,** ਪੁ:—ਕਿਸੇ ਦੇਵਤੇ ਦਾ ਸਵੇਰ ਦੇ ਵੇਲੇ ਦਾ ਪਰਸ਼ਾਦ ॥

**ਬਾਲ ਰੰਡ**
**ਬਾਲ ਵਿਧਵਾ** } ਸ:—ਬਾਲ ਅਵਸਥਾ ਵਿੱਚ ਰੰਡੀ ਹੋਈ ਹੋਈ ਤੀਵੀਂ ॥

**ਬਾਲ ਲਾਉਣਾ,** ਕ੍ਰਿ:—ਐਬ ਵਿੱਚ ਮੱਦਤ ਦੇਣੀ ॥

**ਬਾਲਕ,** ਪੁ: ਸ:—ਛੋਟਾ ਬਾਲ, ਬੱਚਾ, ਜਾਤਕ ਮੁੰਡਾ, ਕੁੜੀ ॥

**ਬਾਲਕ ਹਠ,** ਪੁ:—ਬੱਚੇ ਦਾ ਹਠ, ਜਿਦ ॥

**ਬਾਲਕਪੁਣਾ,** ਪੁ:
**ਬਾਲਕਵਾਈਂ,** ਸ: } ਬਾਲਕ ਹੋਣ ਦੀ ਹਾਲਤ ॥

**ਬਾਲਕਦਾਰਾ,** ਪੁ:—ਇੱਕ ਤਰਾਂ ਦਾ ਜਨਾਵਰ (ਪੰਖੇਰੂ) ॥

**ਬਾਲਕਾ,** ਪੁ:—ਬੱਚਾ, ਛੋਟੀ ਉਮਰ ਦਾ ਚੇਲਾ, ਸ਼ਾਗਿਰਦ ॥

**ਬਾਲਕੀ,** ਸ:—ਚੇਲੀ, ਨਿੱਕੀ ਕੁੜੀ, ਬਾਲਕੇ ਦੀ ਵਹੁਟੀ ॥

**ਬਾਲਵਰਨ,** ਸ:—ਇੱਕ ਰੁਖ, ਇੱਕ ਖੁਸ਼ਬੋਈ

**ਬਾਲਛੀ,** ਸ:—ਛੋਟਾ ਬੁਰਸ਼, ਮੁਸੱਵਰਾਂ ਦੀ ਕੂਚੀ ॥

**ਬਾਲਟੀ,** ਸ:—ਡੰਗਰਾਂ ਨੂੰ ਪਾਣੀ ਪਿਆਉਣ, ਚਾਕ ਲਕੜੀ ਦਾ ਭਾਂਡਾ, ਲੋਹੇ ਦਾ ਖੁੱਲ੍ਹੇ ਮੂੰਹ ਵਾਲਾ ਚੌੜਾ ਭਾਂਡਾ, ਇੱਕ ਤਰਾਂ ਦਾ ਚੌੜੇ ਮੂੰਹ ਵਾਲਾ ਡੋਲ ॥

**ਬਾਲਣ,** ਪੁ:—ਲਕੜੀਆਂ ਆਦਿਕ ਜੋ ਬਾਲਣ ਦੇ ਕੰਮ ਆਉਣ ॥

**ਬਾਲਣਾ,** ਕ੍ਰਿ:—ਅੱਗ ਭਖਾਉਣਾ, ਸਾੜਨਾ, ਸੋਟੇ ਆਦਿਕ ਵਿੱਚ ਭੂਕ ਪਾ ਦੇਣੀ ॥

**ਬਾਲਮ,** ਪੁ:—ਪ੍ਰੀਤਮ, ਪਿਆਰਾ, ਕੰਤ, ਸ਼ਹੁ ॥

**ਬਾਲੜੀ,** ਸ:—ਅਯਾਣੀ, ਕੁੜੀ, ਧੀ ॥

**ਬਾਲਾ,** ਪੁ:—ਮੁੰਡਾ, ਨੌਜਵਾਨ, ਕੰਨ ਦਾ ਗਹਿਣਾ ॥

ਕ੍ਰਿ: ਵਿ:—ਉੱਪਰ (ਬਾਲਾ ਖਾਨਾ = ਉੱਪਰਲਾ ਚੁਬਾਰਾ) ॥

**ਬਾਲਾ ਭੋਲਾ,** ਵਿ:—ਸਿੱਧਾ, ਜਿਸ ਨੂੰ ਵਲ ਛਲ ਨਾ ਆਵੇ ॥

**ਬੱਲਾ,** ਪੁ:—ਛੱਤ ਦੀ ਸ਼ਤੀਰੀ, ਮੁਗਦਰ ਦੁੱਕਲਾ ॥

**ਬਾਲੀ,** ਸ:—ਇੱਕ ਤਰਾਂ ਦੀ ਮੁਰਕੀ, ਕੰਨ ਦਾ ਗਹਿਣਾ ॥

**ਬਾਲੂ,** ਪੁ:—ਰੇਤੂਆ, ਭੂਰ, ਰੇਤ ॥

**ਬਾਲੂਸ਼ਾਹੀ,** ਸ:—ਇੱਕ ਤਰਾਂ ਦੀ ਮਠਿਆਈ ॥

**ਬਾਵਰਾ,** ਵਿ:—ਪਾਗਲ, ਸੁਦਾਈ, ਝੱਲਾ ॥

**ਬਾਵਰਾਂ, ਬਾਵਰੀਆਂ** } ਸ:—(ਬਹੁ:) ਲੰਮੇ ਘੁੰਗਰਿਆਲੇ ਵਾਲਾਂ ਦੀਆਂ ਲਿਟਾਂ (ਫਕੀਰਾਂ ਵਰਗੀਆਂ) ॥

**ਬਾਵਾ,** ਪੁ: **ਬਾਵੀ,** ਸ: } ਸਿਖਾਂ ਦੇ ਪਹਿਲੇ ਤਿੰਨਾਂ ਗੁਰੂਆਂ ਦੀ ਅੰਸ, ਸਾਧੂ, ਫਕੀਰ, ਮਹੰਤ, ਵੱਡਾ ਆਦਮੀ, ਘਰ ਦਾ ਮਾਲਕ, (ਫਕੀਰਾਂ ਦੀ ਬੋਲੀ), ਕੋਈ ਜਣਾ (ਸੰਬੋਧਨ, ਜਿਹਾ ਕਿ ਬਾਵਾ! ਤੂੰ ਗੱਭਾ ਹੈਂ) ਅੰਗ੍ਰੇਜ਼ ਦਾ ਬੱਚਾ ॥

**ਬਾਵਾ ਲੋਕ,** ਪੁ:—ਅੰਗ੍ਰੇਜ਼ਾਂ ਦੇ ਬੱਚੇ ॥

**ਬਾੜ,** ਸ:—ਖੇਤ ਦੇ ਦੁਆਲੇ ਕੰਡਿਆਂ ਆਦਿਕਾਂ ਦੀ ਆੜ ਜਾਂ ਰੋਕ, ਸਿਪਾਹੀਆਂ ਦੀ ਕਤਾਰ ॥

**ਬਾੜ ਝਾੜਨੀ,** ਕ੍ਰਿ:—ਕੱਠੀਆਂ ਗੋਲੀਆਂ ਚਲਾਉਣੀਆਂ ॥

**ਬਾੜ੍ਹ,** ਸ:—ਤਲਵਾਰ ਜਾਂ ਛੁਰੇ ਦੀ ਧਾਰ, ਚਰਖੇ ਦੀ ਉਹ ਰੱਸੀ ਜਿਸ ਦੇ ਉਪਰੋਂ ਮਾਲ੍ਹ ਜਾਂਦੀ ਹੈ ॥

**ਬਾੜ੍ਹ ਬਿੱਲਾ,** ਪੁ:—'ਬਾਘੜ ਬਿੱਲਾ' ਵੇਖੋ ॥

**ਬਾੜਨਾ,** ਕ੍ਰਿ:—ਅੰਦਰ ਕਰਨਾ ਜਾਂ ਲੈਣਾ, ਪਾਉਣਾ, ਵਾੜਨਾ ॥

**ਬਾੜਾ,** ਪੁ:—ਵਲਗਣ, ਜਿਸ ਘੇਰੇ ਵਿਚ ਭੇਡਾਂ ਬੰਦ ਹੋਣ, ਕਿਲਾਬੰਦੀ, ਜਿਸ ਧਰਤੀ ਉੱਤੇ ਖਰਬੂਜ਼ੇ ਆਦਿਕ ਬੀਜੇ ਜਾਣ, ਪਸ਼ੌਰ ਦੇ ਪਾਸ ਇੱਕ ਅਲਾਕਾ ਜਿੱਥੋਂ ਦੇ ਚੌਲ ਬਹੁਤ ਚੰਗੇ ਹੁੰਦੇ ਹਨ ॥

**ਬਾੜ੍ਹਾ ਦੇਣਾ,** ਕ੍ਰਿ:—ਵਿਆਹ ਕਾਜ ਵਿੱਚ ਬ੍ਰਾਹਮਣਾਂ ਅਤੇ ਮੰਗਤਿਆਂ ਦਾ ਘੇਰਾ ਬਣਾਕੇ ਦਾਨ ਦੇਣਾ ॥

**ਬਾੜੀ,** ਸ:—ਵਲਗਣ, ਬਗੀਚਾ, ਖਰਬੂਜ਼ਿਆਂ ਦਾ ਖੇਤ, ਬ੍ਰਾਹਮਣ ਦੇ ਜਜਮਾਨ, ਔਲਾਦ ॥

**ਬਿ,** ਅਵ:—ਬਗੈਰ, ਬਿਨਾ (ਜਿਹਾ ਕਿ ਬਿਤਰਸ = ਜਿਸਨੂੰ ਤਰਸ ਨਹੀਂ) ॥

**ਬਿਉਂ,** ਸ:—ਕਪੜੇ ਦੀ ਕਾਟ, ਜੁਗਤ, ਤਤਬੀਰ ॥

**ਬਿਆਈ,** ਸ:—ਠੇਕ ਨਾਲ ਅੰਡੀਆਂ ਦਾ ਭਰ ਜਾਣਾ, ਬੀ ਪਾਉਣਾ, ਬੀ ਪਾਉਣ ਦਾ ਵੇਲਾ, ਬੀ ਪਾਉਣ ਵੇਲੇ ਜਿਮੀਂਦਾਰ ਜੋ ਦਾਣੇ ਤਰਖਾਣ ਆਦਿਕਾਂ ਨੂੰ ਦੇਂਦੇ ਹਨ ॥

**ਬਿਆਸ,** ਪੁ:—ਇੱਕ ਉੱਘਾ ਰਿਖੀ, ਪੰਜਾਬ ਦਾ ਇੱਕ ਦਰਿਆ ॥

**ਬਿਆਸੀ,** ਵਿ:—ਦੂਹੇ ਉੱਤੇ ਅੱਸੀ ॥

**ਬਿਆਹ,** ਪੁ:—ਸ਼ਾਦੀ, ਕਾਜ, ਮੁੰਡੇ ਕੁੜੀ ਦੇ ਫੇਰੇ ਜਾਂ ਨਿਕਾਹ ॥

**ਬਿਆਹਣੂ,** ਵਿ:—ਬਿਆਹ ਵਾਲਾ, ਬਿਆਹ ਤੋਂ ਦੋ ਦਿਨ ਪਿੱਛੋਂ ਵਹੁਟੀ ਦੇ ਸੌਹਰਿਓਂ ਆਇਆ ਹੋਇਆ ਕਪੜਿਆਂ ਦਾ ਜੋੜਾ ॥

**ਬਿਆਹਤਾ,** ਵਿ:—ਮਰਜਾਦਾ ਨਾਲ ਬਿਆਹ ਹੋਈ ਤੀਮੀ ॥

**ਬਿਆਹਨਾ,** ਕ੍ਰਿ:—ਬਿਆਹ ਜਾਂ ਸ਼ਾਦੀ ਕਰਨਾ, ਸ਼ਾਦੀ ਕਰਾਉਣਾ ॥

**ਬਿਆਕਰਣ,** ਪੁ:—ਬੋਲੀ ਦੇ ਨੇਮਾਂ ਅਤੇ ਗੁਣਾਂ ਦੀ ਵਿਦਯਾ ॥

**ਬਿਆਕਰਣੀ,** ਪੁ:—ਬਿਆਕਰਣ ਜਾਨਣ ਵਾਲਾ ॥

**ਬਿਆਕਲ**
**ਬਿਆਕੁਲ** } ਵਿ:—ਘਾਬਰਿਆ ਹੋਯਾ, ਔਖਾ, ਦੁਖੀ ॥

**ਬਿਆਂਗੁ,** ਸ:—ਚੰਮ ਸਾਫ ਕਰਨ ਵਾਲਾ ਲੋਕੜ ਦਾ ਹਥਿਆਰ ॥

**ਬਿਆਜ,** ਪੁ:—ਹੁਦਾਰ ਦਿੱਤੇ ਹੋਏ ਰੁਪਏ ਦਾ ਭਾੜਾ, ਨਫ਼ਾ, ਸੂਦ ॥

**ਬਿਆਜੜ**
**ਬਿਆਜੜੀਆ** } ਪੁ:—ਬਿਆਜ ਦੇਣ ਵਾਲਾ ॥

**ਬਿਆਜੀ**
**ਬਿਆਜੂ** } ਵਿ:—ਬਿਆਜ ਤੇ ਹੁਦਾਰੀ ਦਿੱਤੀ ਹੋਈ (ਰਕਮ), ਬਿਆਜ ਲੈਣ ਵਾਲਾ ॥

**ਬਿਆਣਾ,** ਕ੍ਰਿ:—ਖਰੀਦਣਾ, ਕੀਮਤ ਨਾਲ ਵਿਆਹ ਕਰਨਾ ॥

**ਬਿਆਣਵੇਂ,** ਵਿ:—ਬਾਨਵੇਂ, ਦੋ ਉੱਤੇ ਨੱਵੇ ॥

**ਬਿਆਂਦੜ**
**ਬਿਆਂਦੜ,** } ਪੁ:—ਬਿਆਹ ਵਾਲਾ ਮੁੰਡਾ, ਲਾੜਾ ॥

ਵਿ:—ਵਿਆਹ ਕੇ ਲਿਆਂਦੀ ਹੋਈ (ਵਹੁਟੀ)

**ਬਿਆਧ,** ਪੁ:—ਝਗੜਾ, ਬਖੇੜਾ, ਦੁੱਖ, ਕਲੇਸ਼ ॥

**ਬਿਆਧਨ,** ਸ:
**ਬਿਆਧੀ,** ਪੁ: } ਜੋ ਬਿਆਧ ਕਰੇ, ਫ਼ਸਾਦਣ (ਦੀ) ॥

**ਬਿਆਨ,** ਪੁ:—ਗੱਲ ਬਾਤ, ਹਾਲ ਹਵਾਲ, ਸਾਰੀ ਗੱਲ (ਕਰਨਾ) ॥

**ਬਿਆਨ ਦੇਣਾ,** ਕ੍ਰਿ:—ਅਦਾਲਤ ਵਿਚ ਅਪਰਾਧ ਦਾ ਆਪਣੇ ਮੂੰਹੋਂ ਖੋਲਕੇ ਹਾਲ ਦੱਸਣਾ ॥

**ਬਿਆਨ ਲੈਣਾ,** ਕ੍ਰਿ:—ਹਾਕਮ ਦਾ ਅਪਰਾਧੀ ਦੇ ਮੂੰਹੋਂ ਉਸਦਾ ਹਾਲ ਸੁਨਣਾ ॥

**ਬਿਆਨਾ,** ਪੁ:—ਅਗਾਊ ਦਿੱਤੀ ਹੋਈ ਰਕਮ ਸਾਈ ॥

**ਬਿਆਪ,** ਸ:—ਸਰਾਪ, ਬੁਰਾ ਅਸਰ, ਅਪਤਾ ॥

**ਬਿਆਪਕ,** ਵਿ:—ਬਿਆਪਣ ਵਾਲਾ ॥

**ਬਿਆਪਣਾ,** ਕ੍ਰਿ:—ਬਸਣਾ, ਫੈਲਣਾ, ਅਸਰ ਪੈਣਾ, ਭਾਣਾ ਵਰਤਣਾ ॥

**ਬਿਆਪੀ,** ਵਿ:—ਬਿਆਪਣ ਵਾਲਾ ॥

**ਬਿਆਰ,** ਪੁ:—ਜਿਸ ਟੋਕਰੀ ਨਾਲ ਬੇੜੀ ਵਿੱਚੋਂ ਪਾਣੀ ਕੱਢਦੇ ਹਨ, । 'ਦਿਆਰ' ਵੇਖੋ ॥

**ਬਿਆਰ**
**ਬਿਆੜ** } ਪੁ:—ਬੀਜ ਵਾਸਤੇ ਰੱਖੀ ਹੋਈ ਸਬਜ਼ੀ ਜਾਂ ਫਲ ॥

**ਬਿਸ,** ਸ:—ਸੱਪ ਆਦਿਕ ਦੀ ਜ਼ਹਿਰ, ਜਿਸ ਚੀਜ਼ ਦੇ ਅਸਰ ਨਾਲ ਮਨੁੱਖ ਮਰ ਜਾਵੇ ਜ਼ਹਿਰ ਵਾਲੀ ਬੂਟੀ ॥

**ਬਿਸ ਖਪਰਾ,** ਪੁ:—ਇੱਕ ਬੂਟੀ, ਇੱਕ ਛੋਟੀ ਕਿਰਲੀ ॥

**ਬਿਸ ਘੋਲਣਾ,** ਕ੍ਰਿ:—ਬਿਆਕੁਲ ਹੋਣਾ, ਸੱਪ ਆਦਿਕ ਦਾ ਜ਼ਹਿਰ ਛੇੜਨਾ, ਨਿੰਦਿਆ ਕਰਨੀ, ਬਦਲਾ ਲੈਣਾ ॥

## ਬਿਸ ਚੜ੍ਹ ਜਾਣੀ

**ਬਿਸ ਚੜ੍ਹ ਜਾਣੀ,** ਕ੍ਰਿ:—ਜ਼ਹਿਰ ਦਾ ਅਸਰ ਹੋ ਜਾਣਾ ॥

**ਬਿਸ਼ਈ,** ਵਿ:—ਬਹੁਤ ਵਿਸ਼ਾ ਭੋਗਣ ਵਾਲਾ, ਰਸੀਆ, ਭੋਗ ਬਿਲਾਸ ਵਿੱਚ ਰੱਤਾ ਹੋਯਾ ॥

**ਬਿਸਕੁਟ,** ਪੁ:—ਇੱਕ ਤਰਾਂ ਦੀ ਕਰਾਰੀ ਛੋਟੀ ਰੋਟੀ ॥

**ਬਿਸਟਾ,** ਪੁ:—ਮੈਲਾ, ਗੰਦਗੀ, ਝਾੜਾ ॥

**ਬਿਸਤਰ(ਰਾ)** ਪੁ:—ਬਿਛਾਉਣਾ, ਬਿਛਾਈ ਫਕੀਰ ਦਾ ਡੇਰਾ ॥

**ਬਿਸਤਾਰ,** ਪੁ:—ਫੈਲਾਉ, ਖੋਲ੍ਹਕੇ ਕੀਤਾ ਹੋਯਾ ਬਿਆਨ ॥

**ਬਿਸਤਾਰਨਾ,** ਕ੍ਰਿ:—ਫੈਲਾਉਣਾ, ਖੋਲ੍ਹਕੇ ਬਿਆਨ ਕਰਨਾ ॥

**ਬਿਸ਼ਨ,** ਪੁ:—ਸੰਸਾਰ ਦੀ ਰਖਿਆ ਕਰਨ ਵਾਲਾ ਦੇਵਤਾ, ਪਰਮੇਸ਼ਰ, ਲੱਛਮੀ ਦਾ ਸੁਆਮੀ ॥

**ਬਿਸ਼ਨਪਦਾ(ਦਾ),** ਪੁ:—ਬਿਸ਼ਨ ਜੀ ਦੀ ਉਸਤਤ ਦਾ ਭਜਨ । ਕੋਈ ਭਜਨ ॥

**ਬਿਸ਼ਨ ਪੁਣਾ,** ਪੁ:—ਸਫਾਈ, ਦਿਖਾਵੇ ਦੀ ਸੁੱਚ।

**ਬਿਸ਼ਨੀ,** ਪੁ:—ਕੰਜਰੀ ਦਾ ਯਾਰ, ਲੁੱਚਾ, ਗਾਹਕ ॥

**ਬਿਸੰਭਰ,** ਪੁ:—ਬਿਸ਼ਨ ਜੀ, ਪਰਮੇਸ਼ਰ ॥

**ਬਿੱਸਮਣਾ,** ਕ੍ਰਿ:—ਅਰਾਮ ਕਰਨਾ, (ਦੀਵਾ) [illegible] ਬੁੱਝ ਜਾਣਾ ॥

**ਬਿਸਮਾਉਣਾ,** ਕ੍ਰਿ:—(ਦੀਵਾ) ਬੁਝਾਉਣਾ ॥

## ਬਿਸਵਾਸ

**ਬਿਸਮਾਦ,** ਵਿ:—ਹਰਾਨ ਹੋਯਾ ਹੋਯਾ, ਅਚਰਜ ॥

**ਬਿਸਮਾਰ,** ਪੁ:—ਜ਼ਹਿਰ ਦਾ ਅਸਰ ਹਟਾਉਣ ਵਾਲੀ ਇੱਕ ਬੂਟੀ, ਭੁੱਲੇ ਨੂੰ ਹੋਣ ਵਾਲਾ ਮਨੁੱਖ ॥

**ਬਿਸਮਿਲ,** ਵਿ:—ਹਲਾਲ ਕੀਤਾ ਹੋਯਾ(ਜਨੌਰ)॥

**ਬਿਸਰਜਨ,** ਪੁ:—ਦੇਵਤਾ ਵਿਦਿਆ ਕਰਨ ਦੀ ਰੀਤ ॥

**ਬਿਸਰ ਜਾਣਾ**<br>**ਬਿਸਰਨਾ** } ਕ੍ਰਿ:—ਭੁੱਲਣਾ, ਭੁਲਾਉਣਾ ॥

**ਵਿੱਸਰ ਭੋਲ,** ਕ੍ਰਿ ਵਿ:—ਭੁੱਲਕੇ, ਜਾਣ ਬੁੱਝਕੇ ਨਹੀਂ ॥

**ਵਿੱਸਰ ਭੋਲਾ,** ਪੁ:—ਭੁੱਲ, ਟਪਲਾ, ਗਲਤੀ, ਧੋਖਾ

**ਬਿਸਰਾਉਣਾ,** ਕ੍ਰਿ:—ਭੁੱਲਣਾ, ਭੁਲਾਉਣਾ, ਖੁੰਝਾਉਣਾ ॥

**ਬਿਸਰਾਮ,** ਪੁ:—ਅਰਾਮ, ਸੁਖ, ਕੰਮ ਬੰਦ ਕਰ ਦੇਣਾ ॥

**ਬਿਸਰਾਮਣ,** ਸ:<br>**ਬਿਸਰਾਮੀ,** ਪੁ: } ਜੋ ਬਿਸਰਾਮ ਕਰੇ ॥

**ਬਿਸਵਾ,** ਪੁ:—ਵੀਹਵਾਂ ਹਿੱਸਾ(ਖਾਸ ਕਰਕੇ ਵਿਘੇ ਦਾ) ਥੋੜੀ ਹਿੱਸਾ ॥

**ਸੌ ਬਿਸਵਾ,**<br>**ਬੀਹ ਬਿਸਵੇ,** } ਕ੍ਰਿ ਵਿ:—ਬਹੁਤ ਆਸ ਹੈ ਕਿ।

**ਬਿਸਵਾਸ,** ਪੁ:—ਸੰਸਾ, ਡਰ, ਭਰਮ । ਭਰੋਸਾ, ਯਕੀਨ (ਕਰਨਾ, ਲਿਆਉਣਾ) ॥

**ਬਿਸਵਾਸਣ,** ਸ:<br>**ਬਿਸਵਾਸੀ,** ਪੁ: } ਜੋ ਬਿਸਵਾਸ ਕਰੇ ॥

**ਬਿਸਵਾਦ,** ਵਿ:—'ਬਿਸੁਆਦ' ਵੇਖੋ ॥

**ਬਿਸ਼ਾ,** ਪੁ:—ਇੰਦ੍ਰੀਆਂ ਦਾ ਸੁਖ, ਭੋਗ, ਐਸ਼ ॥

**ਬਿਸਾਹ,** ਪੁ:—ਵਸਾਹ, ਭਰੋਸਾ, ਅਤਬਾਰ (ਕਰਨਾ, ਖਾਣਾ) ॥

**ਬਿਸਾਹਣ,** ਸ:—ਬਦਬੋ, ਦੁਰਗੰਧ, ਸੜ੍ਹਿਆਂਧ ।

**ਬਿਸਾਹੁਣਾ,** ਕ੍ਰਿ:—ਝੂਠਾ ਭਰੋਸਾ ਦੇਕੇ ਭੁਲਾਉਣਾ, ਯਕੀਨ ਕਰਾਉਣਾ ॥

**ਬਿਸਾਖ**<br>**ਬਿਸਾਖੀ**<br>**ਬਿਸਾਤ** } 'ਵਸਾਖ' ਆਦਿਕ ਵੇਖੋ ॥

**ਬਿਸਾਂਧ**<br>**ਬਿਸਾਨ੍ਹ** } ਸ:—ਬਦਬੋ, ਸੜ੍ਹਿਆਂਧ ॥

**ਬਿਸਾਂਧਾ,** ਵਿ:—ਬਦਬੂਦਾਰ, ਗਲਿਆ ਸੜਿਆ ।

**ਬਸਾਰ,** ਸ:—ਹਲਦੀ ॥

**ਬਿਸਾਰਾ,** ਪੁ:—ਵਿੱਸਰ ਜਾਣ ਦੀ ਹਾਲਤ, ਭੁਲੇਂਦਾ, ਭੁੱਲ ॥

**ਬਿਸਾਰਦੇਣਾ**<br>**ਬਿਸਾਰਨਾ** } ਕ੍ਰਿ:—ਭੁੱਲਣਾ, ਭੁਲਾਉਣਾ ॥

**ਬਿਸੁਆਦ,** ਵਿ:—ਜਿਸ ਦਾ ਸੁਆਦ ਚੰਗਾ ਨਹੀਂ, ਫਿੱਕਾ ॥

**ਬਿਸੂਚਕਾ**<br>**ਬਿਸੂਤਕਾ** } ਪੁ:—ਉਪਰਛੱਲਾਂ ਅਤੇ ਦਸਤਾਂ ਦਾ ਰੋਗ, ਹੈਜ਼ਾ ॥

**ਬਿਸੇਖ,** ਵਿ:—ਖਾਸ, ਅਨੋਖਾ, ਚੰਗਾ, ਬਹੁਤਾ ॥ ਸ:—ਖਾਸ ਗੁਣ ॥

**ਬਿਸੇਖਤਾ**<br>**ਬਿਸੇਖਤਾਈ** } ਸ:—ਚੰਗੇ ਜਾਂ ਬਹੁਤੇ ਹੋਣ ਦਾ ਗੁਣ । ਖਾਸ ਗੁਣ ॥

**ਬਿਹ,** ਸ:—ਵਿੱਸ, ਜ਼ਹਿਰ ॥

**ਬਿਹੰਗਮ,** ਪੁ:—ਜਿਸ ਦਾ ਘਰ ਘਾਟ ਨਹੀਂ, ਫਕੀਰ ॥

**ਬਿਹਲ,** ਸ:—ਜਿਸ ਵੇਲੇ ਕੋਈ ਕੰਮ ਨਾਂ ਹੋਵੇ ॥

**ਬਿਹਲਣ,** ਸ:—'ਵੇਹਲੀ' ਵੇਖੋ ॥

**ਬਿਹਲਾ**<br>**ਬਿਹਲੀ** } ਵਿ:—ਜਿਸ ਨੂੰ ਕੋਈ ਕੰਮ ਨਹੀਂ ॥

**ਬਿਹੜਮੀਂ (ਵੀਂ),** ਸ:—ਦਾਲ ਪਾਕੇ ਪਕਾਈ ਹੋਈ ਰੋਟੀ ।

**ਬਿਹੜਾ,** ਪੁ:<br>**ਬਿਹੜੀ,** ਸ: } ਘਰਾਂ ਦੇ ਅੱਗੇ ਖੁਲ੍ਹੀ ਥਾਂ, ਸਹਿਨ, ਅੰਗਣ ॥

**ਬਿਹਾ,** ਵਿ:—'ਬੇਹਾ' ਵੇਖ ॥

**ਬਿਹਾਉਣਾ,** ਕ੍ਰਿ:—ਬੀਤਣਾ, ਗੁਜ਼ਰਨਾ, ਗੁਜ਼ਾਰਨਾ ( ਵੇਲਾ, ਉਮਰ ) ॥

**ਬਿਹਾਗ**<br>**ਬਿਹਾਗੜਾ** } ਪੁ:—ਅੱਧੀ ਰਾਤ ਦਾ ਇੱਕ ਰਾਗ ॥

**ਬਿਹਾਜਣਾ**
**ਬਿਹਾਝਣਾ** } ਕ੍ਰਿ:—ਮੁੱਲ ਦੇਕੇ ਲੈਣਾ, ਖਰੀਦਣਾ॥

**ਬਿਹਾ ਜਾਣਾ,** ਕ੍ਰਿ:—ਬੀਤਣਾ, ਗੁਜ਼ਰਨਾ (ਵੇਲਾ, ਉਮਰ)॥

**ਬਿਹਾਜੀ (ਝੀ),** ਸ:—ਉਧਾਰ ਲੈਕੇ ਥੋੜੀ ਚੀਜ਼ ਖਰੀਦਣਾ, ਵਰਤਣ ਵਾਸਤੇ ਦਾਣਾ ਫੱਕਾ ਖਰੀਦਣਾ॥

ਵਿ:—ਵਰਤਣ ਵਾਸਤੇ ਖਰੀਦਿਆ ਹੋਇਆ॥

**ਬਿਹਾਜੀ ਖਾਣਾ,** ਕ੍ਰਿ:—ਸ਼ਾਹ ਕੋਲੋਂ ਥੋੜੀ ਰਕਮ ਹੁਦਾਰ ਲੈਣੀ॥

**ਬਿਹਾਣਣਾ,** ਕ੍ਰਿ:—ਗੁਜ਼ਰਨਾ, ਬੀਤਣਾ॥

**ਬਿਹਾਰ,** ਪੁ:—ਕੰਮ ਧੰਦਾ ਬੁਪਾਰ, ਲੈਣ ਦੇਣ, ਵਰਤੋਂ॥

**ਬਿਹਾਰੀ,** ਪੁ:—ਕ੍ਰਿਸ਼ਨ ਮਹਾਰਾਜ, ਪਰਮੇਸ਼ਰ॥

**ਬਿਹਿੰਦਾ,** ਪੁ:—ਇੱਕ ਰਸਮ ਜਿਸ ਕਰਕੇ ਮਾਘ ਦੇ ਮਹੀਨੇ ਜ਼ੀਮਤਾਂ ਨੂੰ ਰਾਹੀਆਂ ਕੋਲੋਂ ਕੁਝ ਲੈਣ ਦੀ ਖੁੱਲ੍ਹ ਹੁੰਦੀ ਹੈ॥

**ਬਿਹੀ,** ਸ:—ਇਕ ਸੇਉ ਵਰਗਾ ਫਲ, ਗਲੋ, ਮਹਲਾ, ਬੀਹ॥

**ਬਿਹੀਣ,** ਪੁ:—ਵਿਹਲੀ, ਮੋਰੀ॥

**ਬਿਹੁ,** ਪੁ:—ਵਿਸ, ਜ਼ਹਿਰ॥

**ਬਿਹੋਰਾ,**—ਪੁ:—ਬਿਯੋਗ, ਵਿਛੋੜਾ, ਪਿਆਰੇ ਤੋਂ ਦੂਰ ਹੋਣਾ॥



**ਬਿਰੋਗਣ,** ਸ:
**ਬਿਰੋਗੀ,** ਪੁ: } ਜਿਸ ਨੂੰ ਪਿਆਰੇ ਦੇ ਵਿਛੋੜੇ ਦਾ ਦੁਖ ਹੈ॥

**ਬਿਕਟ,** ਵਿ:—ਔਖਾ, ਕਠਨ, ਕਰੜਾ, ਦੁਖਦਾਈ॥
ਸ:—ਕੰਪੂ ਦੇ ਪਹਿਰੇ ਦੇ ਸਿਪਾਹੀ॥

**ਬਿਕਣਾ,** ਕ੍ਰਿ:—ਮੁੱਲ ਦੇ ਬਦਲੇ ਚੀਜ਼ ਦਾ ਜਾਣਾ॥

**ਬਿੱਕਰਮਾਜੀਤ,** ਪੁ:—ਪਿਛਲੇ ਸਮੇ ਦਾ ਇੱਕ ਪ੍ਰਤਾਪੀ ਰਾਜਾ ਜਿਸ ਦਾ ਸੰਮਤ ਚਲਿਆ ਹੋਯਾ ਹੈ॥

**ਬਿਕ੍ਰਮਾਜੀਤੀ,** ਵਿ:—ਬਿੱਕਰਮਾਜੀਤ ਦਾ (ਸੰਮਤ)॥

**ਬਿਕਰਾਲ,** ਵਿ:—ਭਯਾਨਕ, ਡਰਾਉਣਾ, ਭੈੜੀ ਸ਼ਕਲ ਦਾ॥

**ਬਿਕਰੀ,** ਸ:—ਬਿਕਣ ਦਾ ਕੰਮ, ਵੇਚਣ॥

**ਬਿਕਲ,** ਵਿ:—ਬਿਆਕੁਲ, ਸੁਦਾਈ, ਘਾਬਰਿਆ ਹੋਯਾ॥

**ਬਿਕਾਉ,** ਪੁ:—ਬਿਕਣ ਦਾ ਕੰਮ ਜਾਂ ਹਾਲਤ॥

**ਬਿਕਾਉਣਾ,** ਕ੍ਰਿ:—ਵੇਚਣ ਦਾ ਕੰਮ ਕਰਾਉਣਾ॥

**ਬਿਕਾਊ,** ਵਿ:—ਬਿਕਣ ਵਾਲੀ ਚੀਜ਼॥

**ਬਿਕਾਰ,** ਪੁ:—ਬੁਰੀ ਹਾਲਤ ਹੋ ਜਾਣੀ, ਰੋਗ, ਖਰਾਬੀ, ਔਗਣ ਐਬ॥

**ਬਿਕਾਰੀ,** ਵਿ:—ਬਿਕਾਰ ਵਾਲਾ ਐਬੀ॥

**ਬਿਖ,** ਸ਼ਃ–ਵਿਹੁ, ਜ਼ਹਿਰ ॥

**ਬਿਖਮ,** ਵਿਃ–ਔਖਾ, ਬੇ ਢਬ, ਸਖਤ, ਜੋ ਇੱਕ ਜਿਹਾ ਨਾਂ ਹੋਵੇ ॥

**ਬਿਖਰਨਾ,** ਕ੍ਰਿਃ—ਖਿੰਡ ਜਾਣਾ, ਖਿਲਰਨਾ ॥

**ਬਿਖਰਾਉਣਾ,** ਕ੍ਰਿਃ—ਖਲੇਰਨਾ, ਖਿੰਡਾਉਣਾ ।

**ਬਿਖੜਾ,** ਵਿਃ—ਔਖਾ, ਗੁੰਝਲਾਂ ਵਾਲਾ, ਜਿੰਥੋਂ ਲੰਘ ਨਾਂ ਸੱਕੀਏ ॥

**ਬਿਖਾਧ,** ਪੁਃ
**ਬਿਖਾਧਣ,** ਸ਼ਃ
**ਬਿਖਾਧੀ,** ਪੁਃ
} 'ਬਖਾਧ' ਆਦਿਕ ਵੇਖੋ ॥

**ਬਿਖਿਆ,** ਪੁਃ—ਬਿਖ, ਜ਼ਹਿਰ, ਬੁਰੀ ਚੀਜ਼, ਤਮਾਕੂ (ਸਿੱਖਾਂ ਦੀ ਬੋਲੀ) ॥

**ਬਿਖੇਧ**
**ਬਿਖੇਧਣ**
**ਬਿਖੇਧੀ**
} 'ਬਖੇਧ' ਆਦਿਕ ਵੇਖੋ ॥

**ਬਿੰਗ,** ਪੁਃ–ਵਿੰਗ, ਟੇਢਾ ਹੋਣਾ, ਉੱਚਾ ਨੀਵਾਂ ਹੋਣਾ ॥

**ਬਿਗਸਣਾ,** ਕ੍ਰਿਃ–ਖਿੜਨਾ, ਖੁਸ਼ ਹੋਣਾ ॥

**ਬਿੰਗਮਾਂ (ਵਾਂ),** ਵਿਃ—ਜਿਸ ਵਿੱਚ ਬਿੰਗ ਹੋਵੇ, ਟੇਢਾ ॥

**ਬਿਗਰ,** ਅਵਃ—ਬਗੈਰ, ਬਿਨਾਂ, ਬਾਝੋਂ ॥

**ਬਿਗਲ,** ਪੁਃ—ਵਲੈਤੀ ਤੁਰਮ, ਨਰਸਿੰਘਾ (ਸੁਣਨਾ, ਹੋਣਾ, ਕਰਨਾ) ॥

**ਬਿਗੜਨਾ,** ਕ੍ਰਿਃ—ਖਰਾਬ ਹੋ ਜਾਣਾ, ਲੜਨਾ, ਝਗੜਨਾ, ਫਸਾਦ ਮਚਾਉਣਾ ॥

**ਬਿਗੜਵਾਉਣਾ,** ਕ੍ਰਿਃ–ਖਰਾਬ ਕਰਵਾਉਣਾ ॥

**ਬਿਗੜਾਉ,** ਪੁਃ–ਬਿਗਾੜ, ਖਰਾਬੀ, ਝਗੜਾ, ਫੇਟਕ, ਨੁਕਸਾਨ ॥

**ਬਿਗੜਾਉਣਾ,** ਕ੍ਰਿਃ–ਖਰਾਬ ਕਰਨਾ ਜਾਂ ਕਰਾਉਣਾ ॥

**ਬਿਗੜਾਊ,** ਪੁ—ਬਿਗਾੜਨ ਵਾਲਾ, ਬਿਗਾੜੂ ॥

**ਬਿੰਗਾ**
**ਬਿੰਗਾ ਤੜਿੰਗਾ**
} ਵਿਃ–ਟੇਢਾ, ਉੱਚਾ ਨੀਵਾਂ, ਰਾਸਿਆ ਹੋਯਾ ॥

**ਬਿਗਾਸ,** ਪੁਃ—ਖੁਸ਼ੀ, ਅਨੰਦ, ਖਿੜਾਉ ॥

**ਬਿਗਾਰ,** ਸ਼ਃ–'ਬਗਾਰ' ਵੇਖੋ ॥

**ਬਿਗਾੜ,** ਪੁਃ–ਖਰਾਬੀ, ਨੁਕਸਾਨ, ਝਗੜਾ, ਲੜਾਈ, ਫਸਾਦ ॥

**ਬਿਗਾੜਨਾ,** ਕ੍ਰਿਃ—ਖਰਾਬ ਕਰਨਾ, ਨੁਕਸਾਨ ਪੁਚਾਣਾ, ਸੱਜਣਾਂ ਵਿੱਚ ਫੇਟਕ ਪਾਉਣਾ ॥

**ਬਿਗਾੜੂ,** ਪੁਃ–ਬਿਗਾੜਨ ਵਾਲਾ ॥

**ਬਿਗੈਰ (ਰਾਂ)**
**ਬਿਗੈਰੂੰ (ਰੋਂ)**
} ਅਵਃ–'ਬਗੈਰ' ਵੇਖੋ ॥

**ਬਿਘਨ,** ਪੁਃ–ਰੋਕ, ਅਟਕ, ਨੁਕਸਾਨ, ਬਿਗਾੜ (ਪਾਉਣਾ) ॥

**ਬਿਘਾ**
**ਬਿੱਘਾ**
} ਪੁਃ–ਧਰਤੀ ਦਾ ਮਾਪ, ਚਾਰ ਕਨਾਲ ॥

**ਬਿਙ,** ਪੁ:-'ਬਿੰਗ' ਵੇਖੋ ॥

**ਬਿੱਚ,** ਅਵ:-ਅੰਦਰ, ਗੱਭੇ ॥

**ਬਿੱਚ ਹੋ ਕੇ (ਪੈ ਕੇ),** ਕ੍ਰਿ:-ਵਿ:--ਸ਼ਾਮਲ ਬਣ ਕੇ ॥

**ਬਿੱਚ ਬਿਚਾਲੇ,** ਅਵ:-ਠੀਕ ਵਿੱਚ ਜਾਂ ਗੱਭੇ ॥

**ਬਿਚਕਾਹਾ, ਬਿਚਕਾਲਾ,** ਪੁ:-ਅੰਦਰਲਾ ਜਾਂ ਗਭਲਾ ਥਾਂ ॥

**ਬਿਚਕਾਹੇ, ਬਿਚਕਾਲੇ,** ਅਵ:--ਗੱਭੇ, ਵਿਚਕਾਰ, ਮਿਆਨੇ ॥

**ਬਿਚਕਾਨਾ,** ਪੁ: **ਬਿਚਕਾਨੀ,** ਸ: ਬੱਚੇ ਦੀ ਮੁੱਠੀ, ਨਿੱਕੀ ਮਸ਼ਕ, ਕੋਈ ਛੋਟੀ ਸ਼ੈ ॥

**ਬਿਚਕਾਰ,** ਅਵ:-ਠੀਕ ਅੰਦਰ, ਗੱਭੇ, ਮਿਆਨੇ ॥

**ਬਿੱਚ ਬਿਚਾਲੇ,** ਅਵ:-ਠੀਕ ਵਿੱਚ, ਗੱਭੇ ॥

**ਬਿਚਰਨਾ,** ਕ੍ਰਿ:-ਵਿੱਚੋਂ ਲੰਘਣਾ, ਫਿਰਨਾ, ਤੁਰਨਾ ॥

**ਬਿਚਲ ਜਾਣਾ, ਬਿਚਲਣਾ,** ਕ੍ਰਿ:--ਵਿਗੜਨਾ, ਖਰਾਬ ਹੋਣਾ, ਵੈਰ ਕਰਨਾ, ਫਸਾਦ ਮਚਾਉਣਾ, ਫਿਰ ਜਾਣਾ, ਬਚਨ ਹਾਰਨਾ, ਸ਼ੋਖੀ ਕਰਨੀ ॥

**ਬਿਚਲਾ,** ਵਿ:-ਅੰਦਰਲਾ, ਗਭਲਾ, ਵਿਚਕਾਰਲਾ ॥

**ਬਿਚਲਾਉਣਾ,** ਕ੍ਰਿ:-ਵਿਗਾੜਨਾ, ਦੂਜੇ ਨੂੰ ਖਿਸਕਾਉਣਾ ॥

**ਬਿਚਾਰ,** ਪੁ:-ਸੋਚ, ਖਿਆਲ, ਸਮਝ ॥

**ਬਿਚਾਰ ਵਾਨ,** ਵਿ:-ਸਮਝਦਾਰ, ਸਿਆਣਾ, ਚਤੁਰ ॥

**ਬਿਚਾਰਕ,** ਪੁ:-ਬਿਚਾਰ ਕਰਨ ਵਾਲਾ ਮਨੁੱਖ ॥

**ਬਿਚਾਰਨਾ,** ਕ੍ਰਿ:-ਸੋਚਣਾ, ਸਮਝਣਾ, ਖਿਆਲ ਕਰਨਾ ॥

**ਬਿਚਾਰਾ,** ਵਿ:-ਅਨਾਥ, ਗਰੀਬ, ਬੇਨਸੀਬ, ਅਸਮਰਥ ॥

**ਬਿਚਾਲ,** ਪੁ:--ਨੁਕਸਾਨ, ਵਿਗਾੜ, ਬਖੇੜਾ, ਵਿੱਥ ॥

**ਬਿਚਾਲਣਾ,** ਕ੍ਰਿ:-ਵਿਗਾੜਨਾ, ਉਕਸਾਉਣਾ, ਫਸਾਦ ਪੁਆਉਣਾ, ਦੁਆਲੀਆ ਕਰ ਦੇਣਾ ॥

**ਬਿਚਾਲਾ,** ਪੁ:-ਦੋਹਾਂ ਚੀਜ਼ਾਂ ਦੀ ਵਿੱਥ, ਫਾਸਲਾ ॥

**ਬਿਚਾਲੇ,** ਅਵ:-ਵਿਚਕਾਰ, ਗੱਭੇ, ਮਿਆਨੇ

**ਬਿੱਚੀਂ,** ਅਵ:-ਲਗਾਤਾਰ ਵਿਚ ਦੀ, ਵਿੱਚ ਵਿੱਚ ਬਰਾਬਰ ਗੱਭੇ ॥

**ਬਿੱਚੋਂ,** ਅਵ:-ਅੰਦਰੋਂ, ਗੱਭੇ ਤੋਂ ॥

**ਬਿਚੋਲਾ,** ਪੁ: **ਬਿਚੋਲੀ,** ਸ: **ਬਿਚੋਲੀਆ,** ਪੁ: ਦੋ ਜਣਿਆਂ ਦਾ ਮੇਲ ਕਰਾਉਣ ਵਾਲਾ (ਲੀ) ॥

**ਬਿਛਨਾ,** ਕ੍ਰਿ:-ਵਿਛਣਾ, ਖਿਲਰਨਾ, ਸਿੱਧਾ ਜਾਂ ਨਰਮ ਹੋਣਾ ॥

**ਬਿਛਵਈਆ**
**ਬਿਛਵੱਯਾ** } ਪੁ:-ਬਿਛਾਉਣ ਵਾਲਾ ॥

**ਬਿਛਵਾਉਣਾ,** ਕ੍ਰਿ:-ਬਿਛਾਉਣ ਦਾ ਕੰਮ ਕਰਾ-ਉਣਾ ॥

**ਬਿਛਵਾਈ,** ਸ:-ਦਰੀ ਆਦਿਕ ਬਿਛਾਉਣ ਦੀ ਮਜੂਰੀ ॥

**ਬਿਛੜਨਾ**
**ਵਿੱਛੜਨਾ** } ਕ੍ਰਿ:-ਅਲਗ ਹੋ ਜਾਣਾ, ਜੁਦਾ ਹੋ ਜਾਣਾ ॥

**ਬਿਛਾਉਣਾ,** ਪੁ:-ਬਿਛਾਈ, ਬਿਸਤਰਾ, ਬਿਛਣਾ ॥

**ਬਿਛਾਉਣਾ**
**ਬਿਛਾ ਦੇਣਾ** } ਕ੍ਰਿ:—ਖਿੰਡਾਉਣਾ, ਖਲੇਰਨਾ, ਬਿਸਤਰਾ ਕਰਨਾ, ਢਾ ਕੇ ਥੱਲੇ ਸੁੱਟਣਾ ॥

**ਬਿਛਾਈ,** ਸ:—'ਬਿਛੌਣਾ' ਵੇਖੋ ॥

**ਬਿੱਛੂ,** ਪੁ:—ਇੱਕ ਡੰਗ ਮਾਰਨ ਵਾਲਾ ਕੀੜਾ, ਅਠੂਹਾ ॥

**ਬਿਛੂਆ,** ਪੁ:—ਇੱਕ ਤਰਾਂ ਦੀ ਕਟਾਰ, ਇਕ ਤਰਾਂ ਦਾ ਅੰਗੂਠੜਾ, ਡੰਗ ਮਾਰਨ ਵਾਲੀ ਬੂਟੀ ॥

**ਬਿਛੂਛਕ,** ਪੁ:—'ਬਿਸੂਚਕਾ' ਵੇਖੋ ॥

**ਬਿਛੋੜਨਾ,** ਕ੍ਰਿ:—ਸੱਜਣਾਂ ਨੂੰ ਅਲੱਗ ਕਰਨਾ, ਵਿਛੋੜਾ ਪਾਉਣਾ ॥

**ਬਿਛੋੜਾ,** ਪੁ:—ਵਿਯੋਗ, ਜੁਦਾਈ, ਸੱਜਣਾਂ ਦਾ ਵੱਖ ਹੋਣਾ ॥

**ਬਿਛੌਣਾ,** ਪੁ:—ਬਿਛਾਉਣ ਵਾਲਾ ਕਪੜਾ ਜਾਂ ਕਪੜੇ, ਬਿਸਤਰਾ ॥

**ਬਿੱਜ,** ਸ:—ਬਿਜਲੀ, ਅਚਾਨਚੱਕ ਜੋ ਬਿਪਤਾ ਆ ਪਏ (ਪੈਣਾ) ॥

**ਬਿਜਯਾ,** ਸ:—ਇੱਕ ਨਸ਼ੇ ਵਾਲੀ ਬੂਟੀ, ਭੰਗ, ਸੁੱਖਾ ॥

**ਬਿਜਲੀ,** ਸ:—ਅਸਮਾਨੀ ਅੱਗ, ਬੱਦਲਾਂ ਦੇ ਵਿੱਚ ਚਮਕਣ ਵਾਲੀ ਚੀਜ਼ (ਲਿਸ਼ਕਣਾ, ਚਮਕਣਾ), ਜਿਸ ਤਾਕਤ ਨਾਲ ਓਹ ਚਮਕਦੀ ਹੈ ॥

**ਬਿਜਲੀ ਪੈਣਾ,** ਕ੍ਰਿ:—ਕਿਸੇ ਚੀਜ਼ ਉੱਤੇ ਬਿਜਲੀ ਦਾ ਡਿਗਣਾ ॥

**ਬਿਜੜਾ,** ਪੁ:—ਸੋਹਣਾ ਆਲ੍ਹਣਾ ਬਣਾਉਣ ਵਾਲਾ ਇੱਕ ਨਿੱਕਾ ਪੰਛੀ ॥

**ਬਿਜਾਉਣਾ,** ਕ੍ਰਿ:—ਬੀਜਣ ਦਾ ਕੰਮ ਕਰਾਉਣਾ ॥

**ਬਿਜਾਈ,** ਸ:—ਬੀਜਣ ਦਾ ਕੰਮ ॥

**ਬਿਜਾਰ,** ਪੁ:—ਬੀਜਣ ਵਾਲਾ, ਬਜਾਰ, ਢੱਗਾ ॥

**ਬਿੱਜੂ,** ਪੁ:—ਕਬਰਾਂ ਵਿੱਚੋਂ ਮੁਰਦੇ ਕੱਢ ਕੇ ਖਾ ਜਾਣ ਵਾਲਾ ਮਸ਼ਹੂਰ ਜਨੌਰ, ਮੂਰਖ ਕੋਝਾ ਆਦਮੀ ॥

**ਬਿਜੋਗ,** ਪੁ:—'ਬਿਛੋੜਾ' ਵੇਖੋ ॥

**ਬਿਜੋਗਣ,** ਸ:
**ਬਿਜੋਗੀ,** ਪੁ:, ਸ: } ਸੱਜਣ ਤੋਂ ਵਿਛੜਿਆ (ੜੀ) ਹੋਇਆ (ਈ) ॥

**ਬਿਜੋਤ,** ਸ:—ਬੀਜਣ ਦਾ ਕਮ ਜਾਂ ਢੰਗ ॥

**ਬਿਟਰਨਾ**
**ਬਿੱਟਰਨਾ**
**ਬਿਟੂਰਨਾ** } ਕ੍ਰਿ:—ਬਿਗੜਨਾ, ਬਿਰਲਣਾ ਰੁੱਸਣਾ ॥

**ਬਿਟਰਾਉਣਾ,** ਕ੍ਰਿ:—ਵਿਗਾੜਨਾ, ਕੁਸਾਉਣਾ, ਖਰਾਬ ਕਰਨਾ ॥

**ਬਿੱਠ, ਬਿੱਠ੍ਹ** } ਸ:—ਪੰਖੇਰੂਆਂ ਦਾ ਬਿਸਟਾ ॥

**ਬਿੱਠਣਾ,** ਕ੍ਰਿ:—ਪੰਖੇਰੂਆਂ ਦਾ ਹੱਗਣਾ ॥

**ਬਿਠਾਉਣਾ,** ਕ੍ਰਿ:—ਬੈਠਣ ਦੇਣਾ, ਬਹਾਲਣਾ, ਟਿਕਾਉਣਾ, ਥਿਤ ਕਰਾਉਣਾ ॥

**ਬਿੱਡਣਾ,** ਕ੍ਰਿ:—ਨਵੇਂ ਕੱਟੇ ਹੋਏ ਤਿਣਾਂ ਨੂੰ ਸੁਕਾਉਣ ਲਈ ਰਖਣਾ ॥

**ਬਿੜ,** ਪੁ:—'ਬੀੜ' ਵੇਖੋ ॥

**ਬਿੰਡੀ,** ਸ:—ਅੜਾਰਾ ਕਿਰਨ ਦਾ ਲੇਖ, ਖਤਾਲਣ (ਪੇਣੀ) ॥

**ਬਿੰਡ,** ਪੁ:—ਖੂਹ ਦੀ ਚਰਖੜੀ ਨੂੰ ਸਹਾਰਨ ਵਾਲੀਆਂ ਲਕੜਾਂ, ਕੰਧ, ਭੀੜ, ਮੌਟਾੜੀ ॥

**ਬਿੰਡਣਾ,** ਕ੍ਰਿ:—(ਗੰਨੇ ਪੀੜਨ ਵਾਲੇ ਵੇਲਣ ਨੂੰ) ਵਰਤਣ ਵਾਸਤੇ ਸੁਆਰਕੇ ਲਾਉਣਾ ॥

**ਬਿਣ (ਨਾ),** ਅ:—ਬਗੈਰ, ਬਾਝੋਂ, ਸਿਵਾ, ਛੁੱਟ ॥

**ਬਿਣਤੀ,** ਸ:—ਅਰਜ, ਮਿਨਤ, ਅਰਦਾਸ, ਪ੍ਰਾਰਥਨਾ ॥

**ਬਿਣਾਸ (ਹ),** ਪੁ:—ਬਰਬਾਦੀ, ਤਬਾਹੀ, ਨਾਂ ਰਹਿਣਾ, ਮੌਤ ॥

**ਬਿਤ,** ਪੁ:—ਕੱਦ, ਡੀਲ, ਸਮਰਥ, ਬੂੱਤਾ, ਧਨ, ਹਿੰਮਤ ॥



**ਬਿਤਰ ਬਿਤਰ ਵੇਖਣਾ,** ਕ੍ਰਿ:—ਹਰਾਨ ਹੋਕੇ ਕਿਸੇ ਚੀਜ਼ ਵੱਲ ਤੱਕਣਾ ॥

**ਬਿਤਾਲੀ,** ਵਿ:—ਦੂਹੁ ਉੱਤੇ ਚਾਲੀ ॥

**ਬਿਤੀਤ,** ਵਿ:—ਬੀਤਿਆ ਹੋਇਆ, ਗੁਜਰਿਆ ਹੋਯਾ (ਹੋਣਾ) ॥

**ਬਿਤੀਤਮਾਨ,** ਵਿ:—ਬੀਤ ਜਾਣ ਵਾਲਾ, ਜੋ ਥੋੜਾ ਚਿਰ ਰਹੇ ॥

**ਬਿਤੀਤਣਾ,** ਕ੍ਰਿ:—ਬੀਤ ਜਾਣਾ, ਨਾਂ ਰਹਿਣਾ ॥

**ਬਿਤੁਲਣਾ,** ਕ੍ਰਿ:—ਪਰਸੀਨੇ ਨਾਲ ਤਰ ਹੋ ਜਾਣਾ ॥

**ਬਿਤੌਰੀ,** ਸ:—ਇੱਕ ਤਰਾਂ ਦਾ ਪੰਖੇਰੂ ॥

**ਬਿੱਥ, ਬਿੱਥੁ** } ਸ:—ਫਾਸਲਾ, ਦੂਰੀ, ਫਰਕ, ਖਿਛੋੜਾ ॥

**ਬਿਥਕ, ਬਿਥਾਕ** } ਪੁ:—ਦੂਰੀ, ਫਾਸਲਾ, ਫਰਕ ॥

**ਬਿਥਾ, ਬਿਥਿਆ** } ਸ:—ਪੀੜ, ਦੁਖ, ਸਾਰਾ ਹਾਲ, ਬਰਨਨ ॥

**ਬਿੱਥੁਲਣਾ,** ਕ੍ਰਿ:—(ਦੁੱਧ) ਜੰਮਣਾ, ਦਹੀਂ ਹੋ ਜਾਣਾ, ਬੜਾ ਤਾਉ ਲੱਗਣਾ ਅਤੇ ਪਰਸੇਉ ਆ ਜਾਣਾ ॥

**ਬਿੱਦ,** ਸ:—ਨਿੱਕੀ ਜੇਹੀ ਸੀਤੀ ਹੋਈ ਗੰਢ (ਮਠਿਆਈ ਆਦਿਕ ਦੀ) ॥

**ਬਿੰਦ,** ਸ:—ਪਲ, ਥੋੜਾ ਚਿਰ, ਬੂੰਦ, ਕਤਰਾ, ਕਣ, ਬਿੰਦੀ ॥

**ਝੱਟ ਬਿੰਦ,** ਪੁ:—ਅੱਖ ਦੀ ਝਮਕ, ਬਹੁਤ ਥੋੜਾ ਚਿਰ ॥

**ਰਤੀ ਬਿੰਦ,** ਸ:—ਬਹੁਤ ਥੋੜਾ ॥

**ਬਿਦੰਗੀ,** ਸ:—ਵੈਦ ਦਾ ਕੰਮ, ਵੈਦਗੀ, ਹਕੀਮੀ ॥

**ਬਿਦਣਾ,** ਕ੍ਰਿ:—ਜ਼ਿਦ ਕਰਨੀ, ਸ਼ਰਤ ਲਾਉਣੀ, ਸਾਮ੍ਹਣੇ ਹੋਣਾ ॥

**ਬਿੰਦਨਾ,** ਕ੍ਰਿ:—ਬਿੰਦੀ ਲਾਉਣੀ, ਬਿੰਦੀਆਂ ਨਾਲ ਵੱਦਣਾ (ਅੱਖਰ)॥

**ਬਿੱਦਮਾਨ,** ਵਿ:—ਮੌਜੂਦ, ਹਾਜ਼ਰ, ਉੱਘਾ, ਸਾਮ੍ਹਣੇ ॥

**ਬਿਦਜਕ,** ਵਿ:—ਬਿਦਜਾ ਸੰਬੰਧੀ, ਪੜ੍ਹਾਈ ਵਾਲਾ (ਲੀ) ॥

**ਬਿਦਜਾ,** ਸ:—'ਬਿੱਦਿਆ' ਵੇਖੋ ॥

**ਬਿਦਰੀ,** ਵਿ:, ਸ:—ਧਾਤ ਦਾ ਹੁੱਕਾ ਜਿਸ ਉੱਤੇ ਚਾਂਦੀ ਦਾ ਕੰਮ ਹੋਵੇ, ਚਾਦਰਾਂ ਦੀ ਗੰਢ ॥

**ਬਿਦਜਾਲਯ,** ਪੁ:—ਬੜਾ ਭਾਰਾ ਮਦਰਸਾ, ਜਿੱਥੇ ਕਈ ਤਰਾਂ ਦੀਆਂ ਬਿਦਜਾਂ ਬਹੁਤ ਸਾਰੇ ਬਿਦਜਾਰਥੀਆਂ ਨੂੰ ਪੜ੍ਹਾਈਆਂ ਜਾਣ ॥

**ਬਿਦਾ,** ਪੁ:—ਕਿਸੇ ਨੂੰ ਟੋਰਨ ਦਾ ਕੰਮ, ਛੁੱਟੀ (ਹੋਣਾ, ਕਰਨਾ) ॥
ਵਿ:—ਜਿਸ ਨੂੰ ਛੁੱਟੀ ਮਿਲੇ, ਟੁਰਨ ਵਾਲਾ, ਰੁਖ਼ਸਤ ॥

**ਬਿਦਾਉਣਾ,** ਕ੍ਰਿ:—ਸ਼ਰਤ ਲੁਆਉਣਾ, ਹਠ ਕਰਾਉਣਾ ॥

**ਬਿਦਾਇਗੀ,** ਸ:—ਕਿਸੇ ਨੂੰ ਟੁਰਨ ਲਗਿਆਂ ਜੋ ਨਜ਼ਰ ਦਿੱਤੀ ਜਾਵੇ, ਬਿਦਿਆ ਹੋਣ ਦੇ ਵੇਲੇ ਵਿਆਹੀ ਹੋਈ ਕੁੜੀ ਨੂੰ ਜੋ ਰਕਮ ਅਤੇ ਕਪੜੇ ਪੇਉ ਦੇਂਦਾ ਹ ॥

**ਬਿਦਾਮ,** ਪੁ:—'ਬਦਾਮ' ਵਖੋ ॥

**ਬਿਦਿਆ,** ਸ:—'ਬਿਦਾ' ਵੇਖੋ ॥

**ਬਿੱਦਿਆ,** ਸ:—ਇਲਮ, ਗਿਆਨ, ਪੜ੍ਹਾਈ, ਹੁਨਰ, ਚਲਾਕੀ ॥

**ਬਿੱਦਿਆਰਥੀ,** ਪੁ:—ਬਿੱਦਿਆ ਪੜ੍ਹਨ ਵਾਲਾ ॥

**ਬਿੱਦਿਆ ਮਾਨ / ਬਿੱਦਿਆ ਵਾਨ,** ਵਿ:—ਬਿੱਦਿਆ ਪੜ੍ਹਿਆ ਹੋਇਆ, ਸਿਆਣਾ ॥

**ਚੌਦਾਂ ਬਿੱਦਿਆ ਨਿਧਾਨ,** ਵਿ:—ਚੌਦਾਂ ਤਰਾਂ ਦੀ ਬਿੱਦਿਆ ਜਾਨਣ ਵਾਲਾ (ਚਾਰ ਵੇਦ, ਛੇ ਅੰਗ, ਧਰਮ ਸ਼ਾਸਤ੍ਰ, ਪੁਰਾਨ, ਮੀਮਾਂਸਾ ਅਤੇ ਤਰਕ ਇਹ ੧੪ ਬਿੱਦਿਆ ਹਨ), ਬੜਾ ਕਾਰੀਗਰ, ਮਹਾਂ ਮੂਰਖ ॥

**ਬਿੰਦੀ,** ਸ:—ਬਹੁਤ ਛੋਟਾ ਜੇਹਾ ਗੋਲ ਨਿਸ਼ਾਨ, ਨੁਕਤਾ, ਮੱਥੇ ਦਾ ਗਹਿਣਾ ॥

**ਬਿਧ,** ਸ:—ਤਰੀਕਾ, ਢੰਗ, ਜੁਗਤ, ਧਰਮ ਅਨੁਸਾਰ ਜੋ ਕੰਮ ਕਰਨਾ ਚਾਹੀਦਾ ਹੈ, ਬ੍ਰਹਮਾ, ਲੇਖੇ ਦੀ ਬਾਕੀ ॥

**ਬਿਧ ਮਾਤਾ,** ਸ:—ਜੋ ਦੇਵੀ ਪਰਾਲਬਧ ਲਿਖਦੀ ਹੈ ॥

**ਬਿਧ ਮਿਲਾਉਣਾ / ਬਿਧ ਮੇਲਣਾ,** ਕ੍ਰਿ:—ਹਿਸਾਬ ਦੀ ਪੜਤਾਲ ਕਰਨੀ, ਲੇਖਾ ਠੀਕ ਕਰਨਾ, ਬਾਕੀ ਕੱਢਣੀ ॥

**ਬਿਧਨਾ,** ਸ:—ਬ੍ਰਹਮਾ, ਪਰਮੇਸ਼ਰ, ਪਰਾ-ਲਬਧ, ਬਿਧਮਾਤਾ ॥

**ਬਿਧਵਾ,** ਸ:—ਜਿਸ ਤੀਮਤ ਦਾ ਖੌਂਦ ਮਰ ਜਾਵੇ, ਰੰਡੀ ॥

**ਬਿਧਾਉਣਾ,** ਕ੍ਰਿ:—ਛੇਕ ਕਢਵਾਉਣਾ, ਬਿਨ੍ਹਾਉਣਾ ॥

**ਬਿਧਾਤਾ,** ਪੁ:—ਕਰਤਾਰ, ਬ੍ਰਹਮਾ, ਪਰਮੇਸਰ ਲੇਖ ਲਿਖਣ ਵਾਲਾ ॥

**ਬਿਧੀਆ (ਯਾ),** ਵਿ:—ਬਿਧ ਜਾਨਣ ਵਾਲਾ, ਜੁਗਤੀ ॥

**ਬਿਨ,** ਅਵ:—ਬਾਝ, ਬਗੈਰ, ਸਿਵਾ, ਛੁੱਟ ॥

**ਬਿਨਸੰਗ,** ਕ੍ਰਿ:-ਵਿ:—ਨਿਡਰ ਹੋਕੇ, ਬੇਸ਼ਕ, ਨਿਸੰਗ ॥

**ਬਿਨਸਨਾ,** ਕ੍ਰਿ:—ਮਰ ਜਾਣਾ, ਨਸ਼ਟ ਹੋਣਾ, ਨਾ ਰਹਿਣਾ ॥

**ਬਿੰਨ੍ਹਣਾ,** ਕ੍ਰਿ:—ਛੇਕ ਕੱਢਣਾ, ਚੋਭ ਕੇ ਪਾਰ ਕਰਨਾ ॥

**ਬਿਨ੍ਹਾਉਣਾ;** ਕ੍ਰਿ:—ਛੇਕ ਕਢਾਉਣਾ ॥

**ਬਿਨ੍ਹਾਈ,** ਸ:—ਬਿਨ੍ਹਾਉਣ ਦਾ ਕੰਮ ਜਾਂ ਮਜੂਰੀ ॥

**ਬਿੰਨਾ,** ਪੁ:—ਪੱਛੀ ਦਾ ਮੁੜ੍ਹਾ, ਇੰਨੂ, ਭਾਂਡੇ ਦੇ ਹੇਠ ਦਾ ਘਾਹ ਦਾ ਨੂੰਮੂਲਾ ॥

**ਬਿਨਾਸੰਗ,** ਕ੍ਰਿ:, ਵਿ:—'ਬਿਨਸੰਗ' ਵੇਖੋ ॥

**ਬਿੰਨੂ,** ਪੁ:—ਬਿੰਨਾ, ਇੰਨੂੰ, ਮੁੜ੍ਹਾ ॥

**ਬਿਪਤ (ਤਾ),** ਸ:—ਮੁਸੀਬਤ, ਦੁਖ, ਕਲੇਸ਼ (ਵਿੱਥ ਪੈਣਾ) ॥

**ਬਿਪਰੀਤ,** ਵਿ:—ਉਲਟਾ, ਪੁੱਠਾ, ਵਿਰੋਧੀ ॥ ਸ:—ਵਿਰੋਧ ॥

**ਬਿੱਫਟਣਾ**, **ਬਿੱਫਲਣਾ** } ਕ੍ਰਿ:—ਝਗੜਨਾ, ਜ਼ਿਦ ਕਰਨੀ, ਗੁੱਸੇ ਹੋਣਾ ॥

**ਬਿਬ,** ਪੁ:—ਝੱਗੇ ਆਦਿਕ ਨੂੰ ਸਾਫ਼ ਰੱਖਣ ਲਈ ਬਾਲਕਾਂ ਦੀ ਛਾਤੀ ਉੱਤੇ ਜੋ ਕਪੜਾ ਪਹਿਨਾਉਂਦੇ ਹਨ ॥

**ਬਿੰਬ,** ਵਿ:—ਚਕ੍ਰ, ਪਾਣੀ ਭਰ੍ਹ ਜਾਣਾ (ਜਲ ਬਿੰਬ), ਅਕਸ ॥

**ਬਿਸ਼ ਘੋਲਣਾ,** ਕ੍ਰਿ:—ਕੰਮ ਵਿਗਾੜ ਜਾਣਾ, ਹਾਸੀ ਹੋਣੀ ॥

**ਬਿਬੇਕ,** ਪੁ:—ਵਿਚਾਰ, ਸੱਚਾ ਗਿਆਨ, ਰਹਿਤ, ਮਰਯਾਦਾ ॥

**ਬਿਬੇਕੀ,** ਪੁ:—ਵਿਚਾਰਵਾਨ, ਗਿਆਨੀ, ਜੋ ਰਹਿਤ ਵਿਚ ਪੱਕਾ ਹੈ ॥

**ਬਿਭਚਾਰ,** ਪੁ:—ਪਰਾਏ ਪੁਰਖ ਜਾਂ ਇਸਤ੍ਰੀ ਦਾ ਸੰਗ, ਕੁਕਰਮ ॥

**ਬਿਭਚਾਰਣ (ਣੀ),** ਸ:, **ਬਿਭਚਾਰੀ,** ਪੁ: } ਜੋ ਬਿਭਚਾਰ ਕਰੇ ॥

**ਬਿਭੂਤ,** ਪੁ:—'ਭਬੂਤ' ਵੇਖੋ ॥

**ਬਿਮਾਰ / ਬਿਮਾਰੀ** } 'ਬਮਾਰ' 'ਬਮਾਰੀ' ਵੇਖੋ ॥

**ਬਿਯੋਗ / ਬਿਯੋਗੀ** } 'ਬਿਜੋਗ' 'ਬਿਜੋਗੀ' ਵੇਖੋ ॥

**ਬਿਰਹ (ਹਾ) / ਬਿਰਹੋਂ** } ਪੁ:—ਸੱਜਣਾਂ ਦਾ ਵਿਛੋੜਾ ਵਿਛੋੜੇ ਦਾ ਦੁਖ ॥

**ਬਿਰਹੀ,** ਵਿ:—ਸੱਜਣ ਤੋਂ ਵਿਛੜਿਆ ਹੋਇਆ ॥

**ਬਿਰਕਣਾ,** ਕ੍ਰਿ:—ਡਰਦੇ ਮਾਰੇ ਬੋਲਣਾ, ਜ਼ਰਾ ਹਿਲਾਉਣੀ ॥

**ਬਿਰਖ / ਬਿਰਛ** } ਪੁ:—ਰੁੱਖ, ਬੂਟਾ, ਦਰਖ਼ਤ ॥

**ਬਿਰਜਸ,** ਸ:—ਇੱਕ ਤਰਾਂ ਦਾ ਭੀੜੀਆਂ ਲੱਤਾਂ ਵਾਲਾ ਪਜਾਮਾ, ਵਲੈਤੀ ਤੰਬੀ ॥

**ਬਿਰਤ,** ਸ:—ਅਜੀਉਕਾ, ਗੁਜ਼ਾਰਾ, ਜਜਮਾਨਾਂ ਦਾ ਆਸਰਾ ॥

**ਬਿਰਤੰਤ / ਬਿਰਤਾਂਤ** } ਪੁ:—ਹਾਲ, ਬਰਨਣ, ਬਿਆਨ, ਬਿੱਥਿਆ ॥

**ਬਿਰਤੀ,** ਸ:—ਧਿਆਨ, ਮਨ ਦਾ ਟਿਕਾਉ, ਸੁਰਤ ॥

**ਬਿਰਥਾ,** ਵਿ:—ਬਿਅਰਥ, ਜਿਸ ਦਾ ਕੁਝ ਫ਼ੈਦਾ ਨਹੀਂ ॥
ਕ੍ਰਿ:, ਵਿ:—ਐਵੇਂ, ਬਿਅਰਥ ॥
ਸ:—ਪੀੜ, ਬਿੱਥਿਆ ॥

**ਬਿਰਦ,** ਪੁ:—ਅਭਿਆਸ, ਵਰਤਾਰਾ, ਲਗਾਤਾਰ ਜੋ ਕੰਮ ਹੋਵੇ, ਸਾਧੂ ਦਾ ਭੇਖ, ਬਾਣਾ, ਲਾਜ ॥

**ਬਿਰਦ ਕਰਨਾ,** ਕ੍ਰਿ:—ਪਰਮੇਸ਼ਰ ਦਾ ਨਾਮ ਜਪਣਾ ॥

**ਬਿਰਦ ਖਿਲਾਰਨਾ,** ਕ੍ਰਿ:—ਆਪਣੀ ਇਜ਼ਤ ਲਾਹ ਸੁੱਟਣੀ ॥

**ਬਿਰਧ,** ਵਿ:—ਬੁੱਢਾ, ਬੜੀ ਉਮਰ ਦਾ ॥

**ਬਿਰਬਿਰੀ,** ਸ:—ਛੋਟੀਆਂ ਛੋਟੀਆਂ ਫਿੰਸੀਆਂ ਜੋ ਪਿੰਡੇ ਉੱਤੇ ਨਿਕਲ ਆਉਂਦੀਆਂ ਹਨ (ਉੱਠਣੀ) ॥

**ਬਿਰਮੁਣਾ / ਬਿਰਮਣਾ** } ਕ੍ਰਿ:—ਠਹਿਰਨਾ, ਅਟਕਣਾ, ਘਰੋਂ ਦੂਰ ਰਹਿਣਾ, ਪਰਦੇਸ ਵਿਚ ਦਿਲ ਲੱਗ ਜਾਣਾ ॥

**ਬਿਰਮਾਉਣਾ,** ਕ੍ਰਿ:—ਠਹਿਰਾਉਣਾ, ਜੀ ਲਾਉਣਾ, ਭੁਲਾਉਣਾ, ਆਪਣੇ ਹੁਕਮ ਦੇ ਤਾਬੇ ਕਰ ਲੈਣਾ ॥

**ਬਿਰਲ,** ਪੁ:—ਨਿੱਕਾ ਛੇਕ, ਮੋਰੀ, ਫਰਕ ॥

**ਬਿਰਲਾ,** ਵਿ:—ਟੁੱਲਾ, ਵੇਖੋ ਵੱਖ, ਟਾਂਵਾਂ ਟਾਂਵਾਂ, ਹਜ਼ਾਰਾਂ ਵਿੱਚੋਂ ਕੋਈ ॥

**ਬਿਰਲਾਪ,** ਪੁ:—ਗ਼ਮ, ਕੁਦਣ, ਵੈਣ, ਦੁਖ ਨਾਲ ਰੋਣਾ ॥

**ਬਿਰਵਾ,** ਪੁ:—ਬੂਟਾ, ਰੁੱਖ, ਬਿਰਛ ॥
ਵਿ:—ਲੋੜਵੰਦ, ਮੁਥਾਜ ॥

**ਬਿਰਾਗਣ / ਬਿਰਾਗੀ** } 'ਬਰਾਗਣ' 'ਬਰਾਗੀ' ਵੇਖੋ ॥

**ਬਿਰਾਜਣਾ,** ਕ੍ਰਿ:—'ਬਰਾਜਣਾ' ਵੇਖੋ ॥

**ਬਿਰਾਜਮਾਣ,** ਵਿ:—'ਬਰਾਜਮਾਨ' ਵੇਖੋ ॥

**ਬਿਰਾਣ (ਣੀ),** ਸ:—ਜੋ ਧਰਤੀ ਮੀਂਹ ਦੇ ਆਸਰੇ ਹੋਵੇ ॥
ਵਿ:—ਉਜਾੜ, ਜਿੱਥੇ ਰੌਣਕ ਨਹੀਂ ॥

**ਬਿਰਾਤ** } **ਬਿਰਾਤੀ** } 'ਬਰਾਤ' 'ਬਰਾਤੀ' ਵੇਖੋ ॥

**ਬਿਰਾਨਾ,** ਪੁ:—ਉਜਾੜ, ਜਿੱਥੇ ਵੱਸੋਂ ਨਹੀਂ ॥
ਵਿ:—ਓਪਰਾ ॥

**ਬਿਰਿਹੁ,** ਪੁ:—'ਬਿਰਹ' ਵੇਖੋ ॥

**ਬਿਰੂੰ** } **ਬਿਰੋਂ** } ਵਿਸਮਯ:—ਹਾਥੀ ਨੂੰ ਠਹਿਰਾਉਣ ਦੀ ਅਵਾਜ਼ ॥

**ਬਿਰੁੱਧ,** ਵਿ:—ਵੈਰੀ, ਉਲਟਾ, ਪੁੱਠਾ, ਉਲਟੀ ਗੱਲ ਕਰਨ ਵਾਲਾ ॥
ਕ੍ਰਿ:, ਵਿ:—ਉਲਟਾ, ਦੂਜੇ ਪਾਸੇ, ਪਿੱਛੇ, ਸਗੋਂ ॥

**ਬਿਰੂਥੀ,** ਸ:—'ਬਰੂਥੀ' ਵੇਖੋ ॥

**ਬਿਰੋਧ,** ਪੁ:—ਵੈਰ, ਝਗੜਾ, ਟਾਕਰਾ ॥

**ਬਿਰੋਧਣ,** ਸ: } **ਬਿਰੋਧੀ,** ਪੁ: } ਜੋ ਬਿਰੋਧ ਕਰੇ ॥

**ਬਿਲ,** ਪੁ:—ਜੰਗਲ ਦੇ ਮੂੰਹ ਦਾ ਸਿਰਾ, ਬਿੱਲ ॥

**ਬਿੱਲ,** ਪੁ:—ਕਰੜੇ ਛਿਲਕ ਵਾਲਾ ਇਕ ਮਿੱਠਾ ਫਲ, ਅੱਖਾਂ ਦੀ ਹਰਿਆਈ, ਬਿੱਲੀ ਦੀਆਂ ਅੱਖਾਂ ਦਾ ਰੰਗ, ਲੇਖੇ ਦਾ ਕਾਗਜ਼, ਹੁੰਡੀ, ਬੀਜਕ ॥

**ਬਿਲਕਣਾ,** ਕ੍ਰਿ:—ਸਿਸਕਣਾ, ਰੋਣਾ, ਤੜਫਣਾ, ਫੜਕਣਾ ॥

**ਬਿਲਕਾਉਣਾ,** ਕ੍ਰਿ:—ਰੁਆਉਣਾ, ਤੜਫਾਉਣਾ, ਫੜਕਾਉਣਾ ॥

**ਬਿਲਗਣ** } **ਬਿਲੰਗਣ** } ਸ:—ਕਪੜੇ ਪਾਉਣ ਵਾਲਾ ਰੱਸੇ ਜਾਂ ਲਕੜੀ ਦਾ ਰੰਗਲਾ (ਲੰਮੇ ਦਾਅ ਤਾਣਿਆ ਹੋਯਾ) ॥

**ਬਿਲੰਗ (ਗਣ)** ਸ: } **ਬਿਲੰਗਣੀ,** ਸ: } **ਬਿਲੰਗਾ,** ਪੁ: } **ਬਿਲੰਘ,** ਸ: } ਕੱਪੜੇ ਪਾਉਣ ਲਈ ਛੱਤ ਨਾਲ ਲਟਕਾਈ ਹੋਈ ਰੱਸੀ ਜਾਂ ਲੱਕੜੀ, ਰੰਗਲਾ।

**ਬਿਲਛਣਾ,** ਕ੍ਰਿ:—ਮੌਜਾਂ ਮਾਨਣੀਆਂ, ਰੁਪਯਾ ਉਡਾਉਣਾ ॥

**ਬਿਲੰਦ,** ਵਿ:—ਉੱਚਾ ॥

**ਬਿਲੰਦੀ,** ਸ:—ਉਚਾਈ ॥

**ਬਿਲਪ,** ਪੁ:—'ਬਿਲਾਪ' ਵੇਖੋ॥

**ਬਿਲਪੱਤੀ,** ਸ:—ਬਿੱਲ ਦੇ ਰੁੱਖ ਦੇ ਪੱਤ੍ਰ ਜੋ ਸ਼ਿਵ-ਜੀ ਨੂੰ ਚੜ੍ਹਾਏ ਜਾਂਦੇ ਹਨ ॥

**ਬਿਲੰਬ,** ਸ:—ਦੇਰ, ਢਿੱਲ, ਚਿਰ ॥

**ਬਿਲਬਿਲਾਉਣਾ,** ਕ੍ਰਿ:—ਬਿਆਕੁਲ ਹੋਣਾ, ਪੀੜ ਜਾਂ ਗ਼ਮ ਨਾਲ ਤੜਫਣਾ, ਰੋਣਾ ॥

**ਬਿਲਬਿਲਾਟ,** ਪੁ:—ਬਿਲਬਿਲਾਉਣ ਦੀ ਹਾਲਤ ॥

**ਬਿਲਮ,** ਸ:—ਦੇਰ, ਢਿੱਲ, ਚਿਰ ॥

**ਬਿਲਮਣਾ,** ਕ੍ਰਿ:—ਅਟਕਣਾ, ਰਹਿਣਾ, ਢਿੱਲ ਕਰਨੀ ॥

**ਬਿਲੱਲਾ,** ਵਿ:—ਅਣਘੜ, ਝੱਲਾ, ਮੂਰਖ, ਬੁੱਧੂ ॥

**ਬਿਲਲਾਉਣਾ,** ਕ੍ਰਿ:-ਰੋਣਾ, ਕੁਰਲਾਉਣਾ, ਬਿਰ-ਲਾਪ ਕਰਨਾ ॥

**ਬਿੱਲਾ,** ਪੁ:—ਮਸ਼ਹੂਰ ਜਨੌਰ, ਸਿਪਾਹੀ ਆਦਿਕਾਂ ਦਾ ਨਿਸ਼ਾਨ ਜੋ ਉਹ ਕਪੜਿਆਂ ਉੱਪਰ ਲਾਉਂਦੇ ਹਨ ॥

ਵਿ:—ਜਿਸ ਦੀਆਂ ਅੱਖਾਂ ਬਿੱਲੀ ਵਰਗੀਆਂ ਹੋਣ ॥

**ਬਿਲਂਬਿਤ**
**ਬਿਲੰਬਿਤਣ (ਤੀ)** } 'ਵਿਲੰਬਿਤ' ਆਦਿਕ ਵੇਖੋ ॥

**ਬਿਲਾਉਲ,** ਪੁ:—ਇੱਕ ਰਾਗ ॥

**ਬਿਲਾਸ,** ਪੁ:—ਖੁਸ਼ੀ, ਅਨੰਦ, ਹਾਸੀ (ਕਰਨਾ) ।

**ਬਿਲਾਸੀ,** ਵਿ:—ਮੌਜੀ, ਜੋ ਬਿਲਾਸ ਕਰੇ ॥

**ਬਿਲਾਣੀ,** ਸ:—ਬਿੱਲ ਦੇ ਰੁੱਖ ਦੀ ਲਕੜ, ਜੋ ਤਿਲਕ ਲਾਉਣ ਵਾਸਤੇ ਘਸਾਉਂਦੇ ਹਨ ॥

**ਬਿਲਾਂਦ,** ਸ:—ਬਿਲੰਦੀ, ਉਚਾਈ ॥

**ਬਿਲਾਪ,** ਪੁ:—'ਬਿਰਲਾਪ' ਵੇਖੋ ॥

**ਬਿਲਾਪਣਾ,** ਕ੍ਰਿ:—ਬਿਰਲਾਪ ਕਰਨਾ, ਰੋਣਾ, ਕੁਰਲਾਉਣਾ ॥

**ਬਿਲਾਵਲ,** ਪੁ:—ਇੱਕ ਰਾਗ ॥

**ਬਿੱਲੀ,** ਸ:—ਮਸ਼ਹੂਰ ਜਨੌਰ, ਰਿਦਕਣੀ, ਚੋਟੂ [illegible] ॥

**ਬਿੱਲੀ ਲੋਟਣ,** ਸ:—ਇੱਕ ਦੁਆ ਜਿਸ ਦੀ ਖੁਸ਼ਬੋ ਨਾਲ ਬਿੱਲੀ ਲੋਟਣ ਪੋਟਣ ਹੋ ਜਾਂਦੀ ਹੈ ॥

**ਬਿਲੀ ਪਾਪ,** ਪੁ:—'ਬਿਰਲਾਪ' ਵੇਖੋ ॥

**ਬਿਲੋਲ,** ਸ:—ਤੀਵੀਂ ਅਵਾਜ (ਕੰਨੀ ਬਿਲੋਲ ਪੈਣੀ) ॥

**ਬਿਵਸਥਾ,** ਸ:—ਸ਼ਾਸਤ੍ਰ ਅਨੁਸਾਰ ਕਿਸੇ ਗੱਲ ਦਾ ਫੈਸਲਾ ॥

**ਬਿੜਕ,** ਸ:—ਪੈਰਾਂ ਦਾ ਖੜਾਕ, ਆਉਣ ਵਾਲੇ ਖਤਰੇ ਦੀ ਕਨਸੋ (ਲੈਣੀ, ਪੈਣੀ) ॥

**ਬਿੜ ਬਿੜ ਤੱਕਣਾ,** ਕ੍ਰਿ:-ਹੈਰਾਨ ਹੋਕੇ ਵੇਖਣਾ।

**ਬਿੜਾ,** ਪੁ:—ਬਾਂਸ ਦਾ ਰੁੱਖ, ਕੱਠਿਆਂ ਜੋ ਬਾਂਸਾਂ ਦੇ ਰੁੱਖਾਂ ਦੀ ਝੰਗੀ ॥

**ਬੀ,** ਪੁ:—ਬੀਜ, ਕਾਰਨ, ਅਸਲ ॥

ਸ:—ਕੰਜਰੀ ਨੂੰ ਬੁਲਾਉਣ ਦਾ ਬਚਨ (ਬੀ ਸਾਹਿਬਾ) ॥

ਕ੍ਰਿ-ਵਿ:—ਨਾਲ ਹੀ, ਭੀ, ਵੀ ॥

**ਬੀ ਨਾਸ ਹੋਣਾ,** ਕ੍ਰਿ:-ਮੂਲੋਂ ਹੀ ਨਾ ਰਹਿਣਾ, ਕਿਸੇ ਕੁਲ ਦੇ ਸਭ ਮਨੁੱਖ ਮਰ ਜਾਣੇ ॥

**ਬੀ ਪਾਉਣਾ,** ਕ੍ਰਿ:—ਧਰਤੀ ਵਿੱਚ ਬੀਜਣ ਵਾਸਤੇ ਬੀ ਸਿੱਟਣਾ ॥

**ਬੀਆਬਾਨ,** ਪੁ:—ਜੰਗਲ, ਉਜਾੜ, ਬਣ ॥

**ਬੀ, ਏ,** ਪੁ:—ਇੱਕ ਮਸ਼ਹੂਰ ਵੱਡੇ ਦਰਜੇ ਦਾ ਇਮਤਿਹਾਨ ॥

**ਬੀ. ਏ., ਬੀ. ਏ. ਪਾਸ** } ਵਿ:—ਜਿਸ ਨੇ ਬੀ. ਏ. ਦਾ ਇਮਤਿਹਾਨ ਪਾਸ ਕੀਤਾ ਹੈ ॥

**ਬੀਸਵਾਂ,** ਵਿ:—ਬੀਹਾਂ ਦੀ ਗਿਣਤੀ ਪੂਰੀ ਕਰਨ ਵਾਲਾ ॥

**ਬੀਸਾ,** ਪੁ:—ਬੀਹਾਂ ਨਹਿੰਦਰਾਂ ਵਾਲਾ ਕੁੱਤਾ, ਇੱਕ ਜੰਤੂ ॥

**ਬੀਸੀ,** ਸ:—ਇੱਕ ਤਰਾਂ ਦੀਆਂ ਬੀਹ ਚੀਜਾਂ, ਬੀਹਾਂ ਨਹੁੰਦਰਾਂ ਵਾਲੀ ਕੁੱਤੀ ॥

**ਬੀਹ,** ਸ:—ਇੱਕ ਸਉ ਵਰਗਾ ਫਲ, ਗਲੀ, ਮਹੱਲਾ ॥
ਵਿ:—ਦੋ ਦਹਾਈਆਂ, ਇੱਕ ਉੱਤੇ ਉੱਨੀ ॥

**ਬੀਹਮਾਂ (ਵਾਂ),** ਵਿ:—'ਬੀਸਵਾਂ' ਵੇਖੋ ॥

**ਬੀਹੜ,** ਪੁ:—ਮੂੰਹ ਵਿੱਚ ਦੰਦਾਂ ਦੀ ਕਤਾਰ (ਦੋ ਬੀਹੜ ਹਨ, ਇੱਕ ਉਤਲਾ, ਇੱਕ ਹੇਠਲਾ) ॥

**ਬੀਹੜੀ,** ਸ:—ਇੱਕ ਤਰ੍ਹਾਂ ਦੀਆਂ ਬੀਹ ਚੀਜਾਂ ਕੱਠੀਆਂ ॥

**ਬੀਰ,** ਪੁ:—ਵਿਰਲਾ ਫਾਸਲਾ, ਵਿੱਥ ॥

**ਬੀਜ,** ਪੁ:—ਦਾਣੇ, ਜਿਸ ਤੋਂ ਕੋਈ ਚੀਜ ਉਗਦੀ ਹੈ, ਮੂਲ, ਅਸਲ, ਕਾਰਣ ॥

**ਬੀਜ ਗਣਿਤ,** ਪੁ:—'ਅਲਜਬਰਾ' ਵੇਖੋ ॥

**ਬੀਜ ਮੰਤ੍ਰ,** ਪੁ:—ਕਿਸੇ ਬਾਣੀ ਦਾ ਮੂਲ ਮੰਤ੍ਰ ॥

**ਬੀਜ ਮਾਤ੍ਰ,** ਪੁ:—ਬਹੁਤ ਥੋੜਾ ਬਚਿਆ ਖੁਚਿਆ ॥

**ਬੀਜ ਨਾਸ ਹੋਣਾ,** ਕ੍ਰਿ:—'ਬੀ ਨਾਸ ਹੋਣਾ' ਵੇਖੋ ॥

**ਬੀਜਕ,** ਪੁ:—ਜੋ ਮਾਲ ਕਿਸੇ ਨੂੰ ਭੇਜਿਆ ਹੈ ਉਸ ਦਾ ਵੇਰਵਾ ਮੁੱਲ ਸਮੇਤ ਲਿਖਿਆ ਹੋਯਾ ॥

**ਬੀਜਣਾ,** ਕ੍ਰਿ:—ਧਰਤੀ ਵਿਚ ਬੀ ਪਾਉਣਾ, ਬੂਟਾ ਲਾਉਣਾ ॥

**ਬੀਟੀ,** ਸ:—ਚਿਕੜੀ ਆਦਿਕ ਖੇਡਾਂ ਵਿੱਚ ਜੋ ਕੌਡੀ ਜਾਂ ਰੋੜਾ ਵਰਤਿਆ ਜਾਂਦਾ ਹੈ ॥

**ਬੀਠਲ,** ਪੁ:—'ਬੱਠਲ' ਵੇਖੋ ॥

**ਬੀਂੜ,** ਸ:—ਕੱਚ ਖੂਹ ਦੇ ਅੰਦਰ ਵਲਿਆ ਹੋਯਾ ਰੱਸਾ, ਸੱਪ ਫੜਨ ਵਾਲਿਆਂ ਦੀ ਬੀਣ, ਉੱਭਰਿਆ ਹੋਯਾ ਹਿੱਸਾ, ਔਕੜਾਂ ਵਿੱਚ ਫਸ ਜਾਣ ਦੀ ਹਾਲਤ (ਵਜਾਉਣਾ, ਫਸ ਜਾਣਾ) ॥

**ਬੀਂਡਾ,** ਪੁ:—ਇੱਕ ਬੰਡ ਪਾਉਣ ਵਾਲਾ ਕੀੜਾ, ਇੱਕ ਕਿਰ ਕਿਰ ਕਰਨ ਵਾਲਾ ਖਡੌਣਾ, ਕੁਹਾੜੀ ਦਾ ਦਸਤਾ, ਬਹੁਤ ਰੌਲਾ ਪਾਉਣ ਵਾਲਾ ਮੁੰਡਾ ॥

**ਬੀਂਡੀ,** ਸ:—ਵੱਡੇ ਗੱਡੇ ਨਾਲ ਜੁੱਪੀ ਹੋਈ ਮੋਹਰਲੇ ਬਲਦਾਂ ਦੀ ਜੋੜੀ, ਵਿੰਗੀ ਜੇਹੀ ਲੱਕੜ ਜੋ ਕੋਹਲੂ ਦੇ ਬੈਲ ਦੀ ਗਰਦਨ ਉੱਤੇ ਰਖਦੇ ਹਨ ॥

**ਬੀਂਡੀਆ,** ਪੁ:—ਕੱਠੇ ਜੋਏ ਹੋਏ ਤਿੰਨਾਂ ਜਾਂ ਪੰਜਾਂ ਬਲਦਾਂ ਦਾ ਮੋਹਰੀ ॥

**ਬੀਣ,** ਸ:—ਬਾਂਸਰੀ, ਇੱਕ ਤਾਰਾਂ ਵਾਲਾ ਵਾਜਾ ॥

**ਬੀਣਕਾਰ,** ਪੁ:-ਤਾਰਾਂ ਵਾਲੀ ਬੀਨ ਬਜਾਉਣ ਵਾਲਾ ॥

**ਬੀਣੀ,** ਸ:-–ਹੱਥ ਅਤੇ ਬਾਂਹ ਦੇ ਵਿਚਕਾਰਲਾ ਜੋੜ ॥

**ਬੀਣੀ ਫੜਨੀ,** ਕ੍ਰਿ:-ਜ਼ੋਰ ਕਰਨ ਦਾ ਇਕ ਢੰਗ ਜਿਸ ਵਿਚ ਇਕ ਜਣਾ ਦੋਹਾਂ ਨਾਲ ਦੂਜੇ ਦੀ ਬੀਣੀ ਫੜਦਾ ਹੈ ਅਤੇ ਉਹ ਛੁਡਾਉਣ ਦਾ ਜਤਨ ਕਰਦਾ ਹੈ ॥

**ਬੀਤ ਜਾਣਾ**
**ਬੀਤਣਾ** } ਕ੍ਰਿ:-ਗੁਜ਼ਰਨਾ, ਹੋ ਚੁਕਣਾ, ਮਰ ਜਾਣਾ, ਭਾਣਾ ਵਰਤਣਾ ।

**ਬੀਨਾ**
**ਬੀਨਾਕਾਰ** } ਵਿ:-–ਦੇਖਣ ਭਾਲਣ ਵਾਲਾ, ਸਿਆਣਾ, ਜਾਣੂ ॥

**ਬੀਨਾਕਾਰੀ,** ਸ:-–ਸਿਆਣਪ, ਚਤਰਾਈ, ਦਾਨਾਈ ॥

**ਬੀਣੀ,** ਸ:-ਕਿਤਾਬ ਦਾ ਪੱਧਰਾ ਪਾਸਾ, ਤਾਕ ਦੇ ਕੰਢੇ ਉੱਤੇ ਜੋ ਫੱਟੀ ਹੁੰਦੀ ਹੈ ਅਤੇ ਦੂਜਾ ਫੀਤਨ ਨਾਲ ਦੂਜੇ ਤਾਕ ਉੱਤੇ ਚੜ੍ਹ ਜਾਂਦੀ ਹੈ, ਤਲਵਾਰ ਦੇ ਮੁੱਠੇ ਦਾ ਉਹ ਹਿੱਸਾ ਜਿਸ ਕਰਕੇ ਹੱਥ ਦਾ ਬਚਾਉ ਰਹਿੰਦਾ ਹੈ ॥

**ਬੀਖੜ,** ਪੁ:-ਭਾਜੀ ਜਾਂ ਫਲ ਜੋ ਬੀਆ ਜਾਮਣੇ ਬਗੈਰ ਰਹਿਣ, ਬਹੁਤ ਪੱਕੇ ਹੋਏ ਖੀਰੇ ॥
ਵਿ:-ਕੋਝਾ, ਕੁਰੂਪ ॥

**ਬੀਖੜੀ,** ਸ: ਛੋਟਾ ਬੀਬੜ ।
ਵਿ:-ਝੁਰੜੀਆਂ ਵਾਲਾ (ਚਿਹਰਾ) ।

**ਬੀਬਾ,** ਪੁ:
**ਬੀਂਬਾ,** ਪੁ:
**ਬੀਂਬੀ,** ਸ: } ਚੰਗਾ (ਗੀ), ਪਿਆਰਾ (ਰੀ), ਕੋਮਲ ਸੁਭਾਉ ਵਾਲਾ (ਲੀ), ਛੋਟਾ ਪਿਆਰਾ ਬੱਚਾ ॥

**ਬੀਂਬੀ ਦਾੜ੍ਹੀ,** ਸ:-ਭਲਾ ਮਾਣਸ, ਸਾਊ ॥

**ਬੀਬੀ,** ਸ:—ਚੰਗੀ ਕੁਲ ਦੀ ਇਸਤ੍ਰੀ, ਛੋਟੀ ਕੁੜੀ, ਨਨਾਣ ਮਾਂ, ਬੇਬੇ ॥

**ਬੀਮਾ,** ਪੁ:-ਠੇਕਾ, ਜ਼ਮਾਨਤ, ਇਕ ਥਾਂ ਤੋਂ ਦੂਜੀ ਥਾਂ ਮਾਲ ਪੁਚਾਉਣ ਦਾ ਜ਼ੁੰਮਾ, ਨੁਕਸਾਨ ਹੋਣ ਤੇ ਮੁੱਲ ਭਰਨ ਦਾ ਕਰਾਰ, ਕਿਸੇ ਕੰਪਨੀ ਨੂੰ ਇਸ ਸ਼ਰਤ ਉੱਤੇ ਰੁਪਯਾ ਦੇਂਦੇ ਜਾਣਾ ਕਿ ਕਿਸੇ ਖਾਸ ਉਮਰ ਵਿਚ ਜਾਂ ਮਰਨ ਤੋਂ ਬਾਦ ਐਨੀ ਰਕਮ ਦੇਣ ਵਾਲੇ ਜਾਂ ਉਸ ਦੇ ਵਾਰਸਾਂ ਨੂੰ ਕੱਠੀ ਜਾਂ ਕਿਸੇ ਹੋਰ ਤਰਾਂ ਮਿਲੇਗੀ, ਉਹ ਰਕਮ ਜੋ ਇਸ ਸ਼ਰਤ ਉੱਤੇ ਦਿੱਤੀ ਜਾਵੇ ॥

**ਬੀਮਾਰ**
**ਬੀਮਾਰੀ** } 'ਬਮਾਰ' 'ਬਮਾਰੀ' ਵੇਖੋ ॥

**ਬੀਰ,** ਪੁ:-ਬਹਾਦਰ ਆਦਮੀ, ਭਰਾ, ਇਕ ਤਰਾਂ ਦੇ ਦੇਉਤੇ ॥
ਵਿ:-ਬਹਾਦਰ ॥
ਸ:-ਇਕ ਤਰਾਂ ਦੀ ਸ਼ਰਾਬ ॥

**ਬੀਰ ਬਹੁਟੀ,** ਸ:-ਇਕ ਨਿੱਕਾ ਬਰਸਾਤੀ ਕੀੜਾ ॥

**ਬੀਰ ਬਲੀ,** ਸ:-ਕੰਨ ਦੀ ਬਹੁਤ ਛੋਟੀ ਮੁਰਕੀ, ਅਨੰਤੀ ॥

**ਬੀਰਜ,** ਪੁ:-ਨਰ ਦੇ ਜਿਸ ਰਸ ਨਾਲ ਉਲਾਦ ਪੈਦਾ ਹੁੰਦੀ ਹੈ ॥

**ਬੀਰਤਾ (ਤਾਈ),** ਸ:-ਬਹਾਦਰੀ, ਸੂਰਮਤਾਈ ॥

**ਬੀਲਾ,** ਪੁ:-ਬਾਈ ਨਾਲ ਜੋ ਪੇਟ ਵਿੱਚ ਸੂਲ ਹੁੰਦੀ ਹੈ ॥

**ਬੀਵੀ,** ਸ੍ਰ–ਵਹੁਟੀ, ਜਨਾਨੀ ॥

**ਬੀੜ,** ਸ੍ਰ, ਪੁ–ਬਹੁਤ ਪੋਥੀਆਂ ਕੱਠੀਆਂ ਕਰਕੇ ਇੱਕ ਵੱਡਾ ਪੁਸਤਕ ਬਣਾਇਆ ਹੋਇਆ, ਜਿਲਦ, ਕਤਾਰ, ਕਿਤਾਬ ਦਾ ਪਿਛਲਾ ਹਿੱਸਾ, ਖੇਤਾਂ ਦੀ ਹੱਦ, ਸਰਕਾਰੀ ਜੂਹ, ਇਕੱਠ (ਬੈਨੂਕਾ) ॥

**ਬੀੜ੍ਹ,** ਪੁ–'ਬੀਹੜ' ਵੇਖੋ ॥

**ਬੀੜਣਾ,** ਕ੍ਰਿ–ਕਤਾਰ ਖੜੀ ਕਰਨੀ, ਕੱਠਾ ਕਰਨਾ ॥

**ਬੀੜਾ,** ਪੁ–ਬੋਤਲ ਦਾ ਢੱਕਣ, ਸੁਰਮੇ ਦਾਨੀ, ਮਸਾਲੇ ਵਾਲਾ ਪਾਨ (ਚੱਬਣ ਵਾਸਤੇ), ਕਪੜੇ ਦੀ ਘੁੰਡੀ ਦਾ ਛੇਕ ॥

**ਬੀੜਾ ਉਠਾਣਾ**
**ਬੀੜਾ ਚੁੱਕਣਾ** } ਕ੍ਰਿ–ਔਖਾ ਕੰਮ ਆਪਣੇ ਜ਼ੁੰਮੇ ਲੈਣਾ ॥

**ਬੀੜੀ,** ਸ੍ਰ–ਨਿੱਕਾ ਬੀੜਾ, ਚਰਖੇ ਦੇ ਤੱਕਲੇ ਦੀ ਠਲ੍ਹ, ਮਸਾਲੇ ਵਾਲਾ ਪਾਨ ॥

**ਬੁਆਰ**
**ਬੁਆੜ** } ਪੁ–ਤ੍ਰਿਣਾਂ ਦਾ ਸੁੰਬਾ ਸੱਖਣਾ ਦਾਣਾ ॥

**ਬੁਆਲ,** ਪੁ–ਔੜ ਜਾਂ ਕਾਲ ਕਰਕੇ ਅੰਨ ਦਾ ਤੋੜਾ ॥

**ਬੁਸਕਣਾ,** ਕ੍ਰਿ–ਬਾਲਾਂ ਵਾਂਗਰ ਹੌਲੀ ਹੌਲੀ ਰੋਣਾ, ਸਿਸਕਣਾ ॥

**ਬੁਸਤਰ,** ਵਿ–ਮੋਟਾ ਬੇ ਅਕਲ ਆਦਮੀ ॥

**ਬੁੱਸਣਾ,** ਕ੍ਰਿ–ਬਹੀ ਚੀਜ਼ ਦਾ ਬੋ ਛੱਡਣਾ, ਹੁਸੜਨਾ ॥

**ਬੁਸਬੁਸ ਕਰਨਾ**
**ਬੁਸਬੁਸਾਉਣਾ** } ਕ੍ਰਿ–ਬੁਸਕਣਾ, ਰੋਣਹਾਕੇ ਹੋਣਾ ॥

**ਬੁਸਬੁਸਾਟ,** ਸ੍ਰ–ਬੁਸਕਣ ਜਾਂ ਬੁੱਸਣ ਦੀ ਹਾਲਤ, ਬੁੜ ਬੁੜ ॥

**ਬੁਸਬੁਸੀਆਂ,** ਸ੍ਰ–ਸਿਸਕੀਆਂ, ਹਉਕੇ ॥

**ਬੁੱਸਾ,** ਵਿ–ਜਿਸ ਦਾ ਚੇਹਰਾ ਉਦਾਸ ਹੈ, ਰੋਗ ਵਾਲਾ, ਗਹਿਣਿਆਂ ਬਾਝ, ਅਣੋਖੀ ਸ਼ਕਲ ਦਾ ॥

ਪੁ–ਸੋਗ ॥

**ਬੁਸਾਉਣਾ,** ਕ੍ਰਿ–ਤਰਕਾਉਣਾ, ਚੀਜ਼ ਬਹੀ ਰੱਖਕੇ ਬੋ ਛਡਾਉਣਾ ॥

**ਬੁਹਚ,** ਸ੍ਰ–ਗਊ ਮੱਝ ਦੇ ਅੰਦਰੋਂ ਪਹਿਲਿਆਂ ਦਿਨਾਂ ਵਿਚ ਜੋ ਮੈਲ ਜਾਂਦੀ ਹੈ ॥

**ਬੁਹਲ,** ਪੁ–ਗਾਹੇ ਅਤੇ ਛੱਟੇ ਹੋਏ ਅਨਾਜ ਦਾ ਢੇਰ ॥

**ਬੁਹਾਰ,** ਪੁ–ਕੰਮ, ਚਲਨ, ਰੁਜ਼ਗਾਰ, ਸੁਦਾਗਰੀ ।

**ਬੁਹਾਰਨਾ,** ਕ੍ਰਿ–ਬੁਹਾਰੀ ਫੇਰਨੀ, ਕੂੜਾ ਹੂੰਝਣਾ ॥

**ਬੁਹਾਰੀ,** ਸ੍ਰ–ਬੌਹਕਰ, ਝਾੜੂ, ਜਿਸ ਚੀਜ਼ ਨਾਲ ਕੂੜਾ ਹੂੰਝਦੇ ਹਨ ॥

ਵਿ–ਜੋ ਸੌਦਾ ਬੁਹਾਰ ਕਰੇ, ਬਪਾਰੀ, ਜੋ ਚੀਜ਼ ਬਹੁਤ ਖਰੀ ਨਹੀਂ ॥

**ਬੁਹਣੀ,** ਸ੍ਰ–'ਬੋਹਣੀ' ਵੇਖੋ ॥

**ਬੁਹਲ,** ਪੁ:—ਅਨਾਜ ਦਾ ਢੇਰ (ਖਾਸ ਕਰਕੇ ਕਣਕ ਦਾ) ॥

**ਬੁਹੋਲਾ,** ਪੁ:—ਇੱਕ ਤਰਾਂ ਦਾ ਸੰਦ, ਤੇਸ਼ਾ ॥

**ਬੁੱਕ,** ਪੁ:—ਦੋਵੇਂ ਹਥ ਸਿੱਧੇ ਜੋੜ ਕੇ ਕੌਲ ਦੀ ਸ਼ਕਲ ਬਣਾਈ ਹੋਈ, ਜਿੰਨੀ ਚੀਜ਼ ਉਸ ਵਿੱਚ ਆਵੇ ॥

**ਬੁਕਰਾ,** ਪੁ: }
**ਬੁਕਰੀ,** ਸ: } 'ਬੁਰਕਾ' ਵੇਖੋ ।

**ਬੁੱਕਣਾ,** ਕ੍ਰਿ:—ਗੱਜਣਾ, ਬਹੁਤ ਉੱਚੀ ਬੋਲਣਾ, ਅੜਾਣਾ, ਹੰਕਾਰ ਕਰਨਾ, ਬਹਾਦਰ ਅਤੇ ਨਿਡਰ ਹੋਣਾ ॥

**ਬੁਕਰਾਲਣਾ,** ਕ੍ਰਿ:—ਬਹੁਤ ਤ੍ਰਿਹਾਏ ਜਾਂ ਘਾਬਰੇ ਹੋਏ ਹੋਣਾ ॥

**ਬੁਕਰਾਲਿਆ ਹੋਇਆ,** ਵਿ:—ਘਾਬਰਿਆ ਹੋਯਾ, ਬਹੁਤ ਤਿਹਾਯਾ, ਕਾਮ ਨਾਲ ਮਸਤ (ਸੰਢਾ ਜਾਂ ਬੱਕਰਾ), ਹੰਕਾਰ ਨਾਲ ਭਰਿਆ ਹੋਯਾ ॥

**ਬੁੱਕਲ**
**ਬੁੱਕਲ** } ਸ:—ਚਾਦਰ ਉੱਪਰ ਲੈਣ ਦਾ ਇੱਕ ਢੰਗ ਜਿਸ ਵਿੱਚ ਇੱਕ ਲੜ ਮੋਢੇ ਉੱਤੋਂ ਹੋਕੇ ਪਿੱਛੇ ਲਮਕਦਾ ਹੈ, ਇਸ ਤਰਾਂ ਲਈ ਹੋਈ ਚਾਦਰ ॥

**ਬੁਕਾ,** ਪੁ:—ਪੌਣ ਨਾਲ ਉੱਡਕੇ ਆਇਆ ਹੋਯਾ ਧੂੰਧ ਧੁਖੱਡਾ ॥

**ਬੁੱਕੋ ਬੁੱਕ,** ਕ੍ਰਿ:, ਵਿ:—ਬੁੱਕ ਬੁੱਕ ਕਰਕੇ ॥

**ਬੁੱਖਾ,** ਵਿ:—ਜਿਸ ਦਾ ਕਦ ਵੱਡਾ ਪਰ ਅਕਲ ਥੋੜੀ ਹੈ ॥

**ਬੁਖਾਰ,** ਪੁ:—ਭਾਫ, ਗਰਮੀ, ਤਾਪ, ਕਸ, ਗੁੱਸਾ, ਜੋਸ਼, ਗਮ, ਗੱਡੇ ਦੇ ਹੇਠਲੀ ਟੋਕਰੀ ਜਾਂ ਸੰਦੂਕ (ਨਿੱਕੀ ਮੋਟੀ ਸ਼ੈ ਪਾਉਣ ਨੂੰ), ਅਨਾਜ ਦੀ ਕੋਠੀ ॥

**ਬੁਖਾਰਾ,** ਪੁ:—ਇੱਕ ਕਪੜਾ ਜਿਸ ਦੀਆਂ ਸੁੱਥਣਾਂ ਸੀਉਂਦੇ ਹਨ ॥

**ਬੁਖਾਰੀ,** ਸ:—'ਬਖਾਰੀ' ਵੇਖੋ ॥

**ਬੁੱਗ,** ਪੁ:—ਪਲੀਤਾ ਬੰਦੂਕ ਵਾਜ ਬਾਜੇ ਆਦਿਕ ਦਾ ਉਛਾੜ, ਮੋਟਾ ਆਕੜਿਆ ਹੋਯਾ ਕਪੜਾ, ਚਾਬਕ ਦੀ ਸਜ਼ਾ ਦੇਣ ਵਾਲਾ ਅਫ਼ਸਰ ॥

**ਬੁਗਚਾ,** ਪੁ: }
**ਬੁਗਚੀ,** ਸ: } 'ਬੁਚਕਾ' ਵੇਖੋ ॥

**ਬੁਗਦਰ,** ਪੁ:—'ਮੁਗਦਰ' ਵੇਖੋ ॥

**ਬੁੰਗਾ,** ਪੁ:—ਬੈਠਕ, ਘਰ, ਸ੍ਰੀ ਅੰਮ੍ਰਿਤਸਰ ਦੇ ਦਰਬਾਰ ਸਾਹਿਬ ਦੇ ਦੁਵੇਰੇ ਜੋ ਹਵੇਲੀਆਂ ਸਰਦਾਰਾਂ ਨੇ ਪਾਈਆਂ ਹੋਈਆਂ ਹਨ, ਅਕਾਲੀ ਦੇ ਦਸਤਾਰੇ ਦੀ ਚੋਟੀ ॥

**ਬੁੱਘੜ,** ਵਿ:—ਜਿਸ ਦੀਆਂ ਗੱਲ੍ਹਾਂ ਫੁਲੀਆਂ ਹੋਣ ॥

**ਬੁਚਕਾ,** ਪੁ:—ਕਪੜਿਆਂ ਦੀ ਗੰਢ ॥

**ਬੁਚਕਾਰਨਾ,** ਕ੍ਰਿ:—ਖਾਸ ਅਵਾਜ਼ ਨਾਲ ਪਸ਼ੂ ਨੂੰ ਬੁਲਾਉਣਾ ॥

**ਬੁਚਕੀ,** ਸ:—ਕਪੜਿਆਂ ਦੀ ਛੋਟੀ ਜੇਹੀ ਗੰਢ ॥

**ਬੁੱਚੜ,** ਪੁ:—ਗਊ ਹੱਤਿਆ ਕਰਨ ਵਾਲਾ ਕਸਾਈ ॥

**ਬੁੱਚੜ ਖਾਨਾ;** ਪੁ:—ਜਿਸ ਜਗਾ ਕਸਾਈ ਗਊ ਹੱਤਿਆ ਕਰਦੇ ਹਨ ॥

**ਬੁੱਚਾ**<br>**ਬੁੱਚੀ** } ਵਿ:—ਜਿਸ ਦੇ ਕੰਨ ਕਟੇ ਹੋਏ ਜਾਂ ਨਿੱਕੇ ਹੋਣ (ਕੁਤਾ) ॥

**ਬੁਜਕਾ (ਕੀ),** 'ਬੁਚਕਾ' ਬੁਚਕੀ' ਵੇਖੋ ॥

**ਬੁੱਜਾ,** ਪੁ:—ਬੋਤਲ ਦਾ ਢੱਕਣ, ਪੁਰਾਣੀਆਂ ਲੀਰਾਂ ਦਾ ਦੱਥਾ ॥

**ਬੁੰਜਾਰੀ,** ਪੁ:—ਖਜੂਰੀਆਂ ਦੀ ਵੱਡ ਜਿਸ ਵਿੱਚ ਕਣੀ ਜਾਂਦੀ ਹਨ ॥

**ਬੁੰਜੀ,** ਸ:—ਛੋਟਾ ਬੁੱਜਾ, ਨਿੱਕੀ ਲਾਚੀ (ਬੁੱਜੀ ਲਾਚੀ) ॥

**ਬੁੱਝਣਾ,** ਕ੍ਰਿ:—ਜਾਣ ਲੈਣਾ, ਸਮਝਣਾ, ਲਾਟ ਜਾਂ ਕਿਸੇ ਹੋਰ ਚੀਜ਼ ਦੀ ਗਰਮੀ ਹਟ ਜਾਣੀ, 'ਬਿਸਮਣਾ' (ਦੀਵਾ) ॥

**ਬੁਝਾਉਣਾ,** ਕ੍ਰਿ:—ਸਮਝਾਉਣਾ, ਦੀਵਾ ਬਿਸਮਾਉਣ, ਲਾਟ ਜਾਂ ਕਿਸੇ ਹੋਰ ਸ਼ੈ ਦੀ ਗਰਮੀ ਨੂੰ ਠੰਡਾ ਕਰਨਾ ॥

**ਬੁਝਾਰ,** ਵਿ:—ਜੋ ਬੁੱਝ ਲਏ ॥

**ਬੁਝਾਰਤ,** ਸ:—ਗੋਲ ਮੋਲ ਗੱਲ ਜਿਸ ਦਾ ਮਤਲਬ ਸੁਣਨ ਵਾਲਾ ਆਪਣੀ ਅਕਲ ਦੁੜਾਕੇ ਮਲੂਮ ਕਰਦਾ ਹੈ ॥

**ਬੁੱਟ,** ਪੁ:—ਜਿਸ ਮਸੂੜ੍ਹੇ ਵਿੱਚ ਦੰਦ ਨਾਂ ਹੋਣ ॥



**ਬੁੱਟਾ,** ਵਿ:—ਖਾਲੀ, ਜਿਸ ਨੇ ਆਹਰ ਨਹੀਂ ਪਾਇਆ, ਬੁਸਾ ॥

**ਬੁੱਠਾ,** ਕ੍ਰਿ:—ਵਰਸਿਆ, ਵਰ੍ਹਿਆ (ਮੀਂਹ) ॥

**ਬੁਢੇਪਾ,** ਪੁ:—ਬੁੱਢੇ ਹੋਣ ਦੀ ਹਾਲਤ ਜਾਂ ਸ਼ੇਖੀ ॥

**ਬੁੱਢ ਸੁਹਾਗਣ,** ਸ:—ਜੇਹੜੀ ਤੀਮਤ ਬੁੱਢੀ ਹੋਕੇ ਭੀ ਸੁਹਾਗਣ ਰਹੇ, ਸਾਰੀ ਉਮਰ ਦੀ ਸੁਹਾਗਣ (ਅਸੀਸ) ॥

**ਬੁਢਤ੍ਰਾ,** ਵਿ:—ਚੰਚਲ ਚੁਸਤ, ਚਲਾਕ (ਬਾਲਕ) ॥

**ਬੁਢ ਬਲੇਦ,** ਵਿ:—ਬੁੱਢੀ ਪਰ ਮੂਰਖ ॥

**ਬੁਢ ਭੱਸ,** ਪੁ:—ਨਕਾਰਾ ਤੇ ਢੇਰਾ ਬੁੱਢਾ ॥

**ਬੁੱਢਣ,** ਪੁ:<br>**ਬੁੱਢਣੀ,** ਸ: } ਬੁੱਢਾ, ਬੁੱਢੀ (ਨਿੰਦਾ ਵਾਚਕ) ॥

**ਬੁਢੜਾ,** ਪੁ:<br>**ਬੁਢੜੀ;** ਸ: } ਬੁੱਢਾ, ਬੁੱਢੀ (ਨਿੰਦਾ, ਵਾਚਕ) ॥

**ਬੁੱਢਾ,** ਵਿ:<br>ਪੁ: } ਬਹੁਤ ਵੱਡੀ ਉਮਰ ਦਾ, ਬਿਰਧ ॥

**ਬੁਢਾਪਾ,** ਪੁ:—ਬਹੁਤ ਵੱਡੀ ਉਮਰ, ਬਿਰਧ ਅਵਸਥਾ ।

**ਬੁੱਢੀ,** ਸ:—ਵਡੀ ਉਮਰ ਦੀ ਤੀਮਤ, ਕੋਈ ਜਨਾਨੀ ॥

**ਬੁੱਢੀ ਮਾਈ,** ਸ:—ਇਕ ਬਰਸਾਤੀ ਕੀੜਾ, ਅੱਕ ਦੀ ਚੋਡੀ ਦੀ ਨਰਮ ਚਿੱਟੀ ਰੂਈਂ ਜੋ ਉਡਦੀ ਫਿਰਦੀ ਹੈ ॥

**ਬੁਢੇਂਦੀ ਵਾਰੀ,** ਕ੍ਰਿ: ਵਿ:—ਬੁਢਾਪੇ ਵਿੱਚ ॥

**ਬੁਢੇਪਾ,** ਪੁ:—'ਬੁਢਾਪਾ' ਵੇਖੋ ॥

**ਬੁਣਤ,** ਸ:—ਬੁਣਨ ਦਾ ਕੰਮ ਜਾਂ ਢੰਗ ॥

**ਬੁਣਨਾ,** ਕ੍ਰਿ:—ਸੂਤ ਨੂੰ ਐਉਂ ਜੋੜਨਾ ਕਿ ਕਪੜਾ ਬਣ ਜਾਏ ॥

**ਬੁਣਵਾਉਣਾ,** ਕ੍ਰਿ:—'ਬੁਨਵਾਉਣਾ' ਵੇਖੋ ॥

**ਬੁਣਵਾਈ, ਬੁਣਾਈ** } ਸ:—ਬੁਨਵਾਉਣ ਦਾ ਕੰਮ ਜਾਂ ਮਜੂਰੀ ॥

**ਬੁਣਾਉਟ,** ਸ:—'ਬੁਣਵਾਉਟ' ਵੇਖੋ ॥

**ਬੁਣਾਉਣਾ,** ਕ੍ਰਿ:—ਬੁਨਣ ਦਾ ਕੰਮ ਕਰ ਉਣਾ ॥

**ਬੁੱਤ, ਬੁੱਤ੍ਰ** } ਪੁ:—ਪੱਥਰ ਦੀ ਮੂਰਤ, ਕਲਬੂਤ, ਇੱਕ ਖੇਤ ਵਿਚ ਰੱਖਣ ਦਾ ਡਰਾਵਾ ॥

ਵਿ:—ਚੁੱਪ, ਹੈਰਾਨ, ਬੇਸੁਰਤ (ਹੋਣਾ) ॥

**ਬੁੱਤਾ,** ਪੁ:—ਧੋਖਾ, ਛਲ (ਦੇਣਾ, ਮਾਰਨਾ), ਸਮਰਥ, ਤੌਫ਼ੀਕ ॥

**ਬੁਤਾਇਤ,** ਸ:—ਬਹੁਤ ਹੋਣ ਦੀ ਹਾਲਤ, ਵਾਧਾ ॥

**ਬੁੱਤੀ,** ਸ:—ਬਿਗਾਰ ਦਾ ਕੰਮ (ਕਰਨਾ, ਲਾਣਾ), ਹਦ ਦੀ ਬੁਰਾਈ ॥

**ਬੁੱਥਾ,** ਪੁ:—ਸੁਆਰ ਦੇ ਟਾਂਗੇ ਦੀ ਜੜ੍ਹ, ਫੋੜੇ ਦਾ ਅੰਦਰਲਾ ਹਿੱਸਾ, ਮਾਸ ਦਾ ਵਧਾਉ, ਜੰਮੇ ਹੋਏ ਲਹੂ ਦਾ ਗੁਲਚਾ ॥

**ਬੁਥਾੜ,** ਪੁ:—ਮੂੰਹ ਅਤੇ ਚੇਹਰਾ, ਪਸੂ ਦਾ ਮੂੰਹ ਤੇ ਚੇਹਰਾ ॥

**ਬੁਥਾੜਨਾ,** ਕ੍ਰਿ:—ਮਾਰਨਾ, ਬੁਥਾੜ ਭਨ ਸੁੱਟਣਾ ॥

**ਬੁੰਦ,** ਸ:—'ਬੂੰਦ' ਵੇਖੋ ॥

**ਬੁੰਦਕੀ,** ਸ:—ਛੋਟੀ ਮੋਹਰ, (ਸੋਨੇ ਦਾ ਇੱਕ ਸਿੱਕਾ) ॥

**ਬੁੰਦਾ,** ਪੁ:—ਕੰਨ ਦਾ ਇੱਕ ਗਹਿਣਾ ॥

**ਬੁੰਦੇਲਖੰਡ, ਬੁੰਧੇਲਖੰਡ** } ਸ:—ਹਿੰਦੁਸਤਾਨ ਦੇ ਵਿਚਕਾਰ, ਇੱਕ ਦੇਸ ॥

**ਬੁੰਦੇ(ਧੇ)ਲਣ,** ਸ: **ਬੁੰਦੇ(ਧੇ)ਲੀ,** ਪੁ: } ਬੁੰਦੇਲ ਖੰਡ ਵਿਚ ਰਹਿਣ ਵਾਲੀ (ਲਾ)

**ਬੁੱਧ,** ਪੁ:—ਇੱਕ ਦਿਨ, ਮੰਗਲ ਤੋਂ ਅਗਲਾ ਵਾਰ ਇੱਕ ਤਾਰਾ, ਇੱਕ ਮਹਾ ਪੁਰਖ ਜਿਸ ਦਾ ਮਤ ਬਹੁਤ ਫੈਲਿਆ ਹੋਯਾ ਹੈ ॥

ਸ:—ਅਕਲ, ਸਮਝ, ਮੱਤ, ਸਿਆਣਪ, ਦਨਾਈ ॥

**ਬੁੱਧ ਮਾਣ, ਬੁੱਧਵਾਣ** } ਵਿ:—ਅਕਲ ਵਾਲਾ, ਸਮਝਦਾਰ, ਸਿਆਣਾ ॥

**ਬੁਧਕਾ,** ਪੁ:—ਮਿੱਟੀ ਜਾਂ ਲਕੜ ਦੀ ਦੁਆਤ ਜਿਸ ਵਿੱਚ ਪੱਟੀ ਉੱਤੇ ਲਿਖਣ ਵਾਲਾ ਰੰਗ ਪਾਉਂਦੇ ਹਨ ॥

**ਬੁੱਧੀ,** ਸ:—ਬੁੱਧ, ਅਕਲ, ਸਿਆਣਪ, ਦਨਾਈ ॥

**ਬੁੱਧੀਮਾਣ, ਬੁੱਧੀਵਾਣ** } ਪੁ:—ਬੁੱਧਵਾਨ, ਇੱਕ ਪਰੀਖਿਆ ॥

**ਬੁੱਧੂ,** ਪੁ: **ਬੁੱਧੋ,** ਸ: } ਮੂਰਖ, ਬੇ ਅਕਲ, ਜੋ ਬੁਧਵਾਰ ਜੰਮੇ ॥

**ਬੁੰਨ੍ਹ,** ਕ੍ਰਿ: ਵਿ:—ਹੇਠਾਂ, ਥੱਲੇ ॥

**ਬੁਨਣਾ,** ਕ੍ਰਿ:—'ਬੁਣਨਾ' ਵੇਖੋ ॥

**ਬੁਨਵਾਉਣਾ,** ਕ੍ਰਿ:—ਬੁਨਣ ਦਾ ਕੰਮ ਕਰਾਉਣਾ, ਬਨਵਾਉਣਾ ॥

**ਬੁੰਨ੍ਹਾ,** ਵਿ: ਪੁ:—ਮੂਰਖ, ਬੇਸਮਝ, ਅੱਲ੍ਹੜ ॥

**ਬੁਨਾਵਟ,** ਸ:—ਬਨਾਵਟ, ਸ਼ਕਲ, ਢੰਗ, ਢਾਂਚ ਝੂਠ, ਘੜਤ ॥

**ਬੁਨਿਆਦ,** ਸ:—ਨੀਂਹ, ਮੁੱਢ, ਮੂਲ, ਅਸਲੀ ਸਬੰਧ ॥

**ਬੁਨਿਆਦੀ,** ਵਿ:—ਬੁਨਿਆਦ ਦਾ, ਮੁੱਢ ਦਾ ॥

**ਬੁਪਾਰ,** ਪੁ:—ਚੀਜ਼ਾਂ ਖਰੀਦਣ ਅਤੇ ਵੇਚਣ ਦਾ ਕੰਮ, ਬੁਹਾਰ, ਸੁਦਾਗਰੀ ॥

**ਬੁਪਾਰਣ,** ਸ:<br>
**ਬੁਪਾਰੀ,** ਪੁ: } ਜੋ ਬੁਪਾਰ ਕਰੇ ॥

**ਬੁੱਭ,** ਸ:—ਜ਼ੋਰ ਨਾਲ ਰੋਣ ਦੀ ਅਵਾਜ਼(ਮਾਰਨੀ)।

**ਬੂਰ,** ਪੁ:—ਕਪੜੇ ਦੀ ਤਹਿ ਉੱਪਰ ਉੱਨ ਵਰਗੀ ਨਰਮ ਚੀਜ਼ ॥

**ਬੁਰਸ਼,** ਪੁ:—ਵਿਲਾਇਤੀ ਕੂਚੀ ॥

**ਬੁਰਸਣਾ**<br>
**ਬੁਰਸਾਉਣਾ** } ਕ੍ਰਿ:—ਥੋੜਾ ਥੋੜਾ ਕੱਟਣਾ, ਰਤਾ ੨ ਕੱਟਕੇ ਚਮੜਾ ਠੀਕ ਕਰਨਾ ।

**ਬੁਰਹਾਲ,** ਪੁ:—ਬੁਰਾ ਹਾਲ, ਦੁਰਦਸ਼ਾ ॥

**ਬੁਰਕ,** ਪੁ:—ਚੱਕ ਮਾਰਨ ਦਾ ਕੰਮ, ਗਰਾਹ, ਲੁਕਮਾ ॥

**ਬੁਰਕਣਾ,** ਕ੍ਰਿ:—ਛਿੜਕਣਾ, ਗਿੱਲਾ ਕਰਨਾ, ਭੇਉਣਾ ॥

**ਬੁਰਕਾ,** ਪੁ:—ਮੁਸਲਮਾਨੀਆਂ ਦਾ ਪੜਦੇ ਦਾਰ ਕਪੜਾ ਜਿਸ ਨਾਲ ਸਾਰਾ ਸਰੀਰ ਕਜਿਆ ਜਾਂਦਾ ਹੈ ਅਤੇ ਦੇਖਣ ਵਾਸਤੇ ਜਿਸ ਵਿੱਚ ਅੱਖਾਂ ਦੇ ਸਾਮ੍ਹਣੇ ਛੇਕ ਹੁੰਦੇ ਹਨ ॥

**ਬੁਰਕੀ,** ਸ:—ਗਰਾਹੀ, ਨਵਾਲਾ, ਛੋਟਾ ਬੁਰਕ ॥

**ਬੁਰਛਣਾ,** ਕ੍ਰਿ:—ਰਤਾ ਰਤਾ ਕੱਟਣਾ ਜਾਂ ਕੈਂਚੀ ਨਾਲ ਛਾਂਟਣਾ ॥

**ਬੁਰਛਾ,** ਪੁ:—ਬਰਛਾ ॥
ਵਿ:—ਵੱਡਾ, ਅੜਬ, ਡਾਢਾ, ਮੂਰਖ, ਜ਼ਬਰਦਸਤ॥

**ਬੁਰਛੇ ਗਰਦੀ,** ਸ:—ਉਪੱਦਰ, ਕਲਹ, ਰਾਮ-ਰੌਲਾ ॥

**ਬੁਰਜ,** ਪੁ:—ਮੁਨਾਰਾ, ਰਾਸ, ਇੱਕ ਹਲਕੇ ਕਾਗਤ ਦਾ ਬੁਰਜ ਵਰਗਾ ਖਡੌਣਾ ਜੋ ਵਿਚੋਂ ਸੱਖਣਾ ਹੁੰਦਾ ਹੈ ਅਤੇ ਜਿਸ ਵਿੱਚ ਅੱਗ ਦੀ ਲਾਟ ਬਾਲ ਕੇ ਛੱਡ ਦੇਂਦੇ ਹਨ ਤਾਂ ਉੱਪਰ ਚੜ੍ਹ ਜਾਂਦਾ ਹੈ ॥

**ਬੁਰਜੀ,** ਸ:—ਛੋਟਾ ਬੁਰਜ, ਨਿੱਕਾ ਜਿਹਾ ਮੁਨਾਰਾ ਜਾਂ ਮਿੱਟੀ ਦਾ ਢਿੱਬਾ ਜਿਸ ਨਾਲ ਹਦ ਬੰਨ੍ਹਦੇ ਹਨ ॥

**ਬੁਰਦ,** ਸ:—ਕੁਕੜ ਆਦਿਕ ਜੋ ਸ਼ਰਤ ਲਾਕੇ ਲੜਾਉਣ ਵਾਸਤੇ ਰੱਖੇ ਜਾਣ ॥
ਵਿ:—ਨਾਸ (ਹੋ ਜਾਣਾ) ॥

**ਬੁਰਦਾ ਬੁਰਦ**<br>
**ਬੁਰਦੋ ਬੁਰਦੀ** } ਕ੍ਰਿ: ਵਿ:—ਕੁੱਕੜ ਆਦਿਕਾਂ ਦੀ ਲੜਾਈ ਇਸ ਸ਼ਰਤ ਉੱਤੇ ਕਿ ਜਿੱਤਣ ਵਾਲਾ ਦੋਵੇਂ ਜਨੌਰ ਲੈ ਜਾਵੇ ॥

**ਬੁਰਾ,** ਵਿ:—ਖਰਾਬ, ਭੈੜਾ, ਮੰਦਾ, ਨਿੰਦਤ, ਦੁਖ ਦੇਵਾ ॥
ਪੁ:—ਨੁਕਸਾਨ, ਸ਼ਰਾਰਤ, ਖਰਾਬੀ, ਵੈਰੀ, ਦੁਸ਼ਟ ॥

**ਬੁਰਾ ਹਾਲ ਕਰਨਾ,** ਕ੍ਰਿ:—ਦੁਖ ਦੇਣਾ, ਨੁਕ-ਸਾਨ ਪੁਚਾਉਣਾ ॥

**ਬੁਰਾ ਕਰਨਾ,** ਕ੍ਰਿ:—ਖਰਾਬ ਕੰਮ ਕਰਨਾ, ਦੁਖ ਦੇਣਾ ॥

**ਬੁਰਾ ਚਿਤਮਣਾ,** ਕ੍ਰਿ:—ਦਿਲ ਵਿੱਚ ਕਿਸੇ ਦਾ ਬੁਰਾ ਚਾਹੁਣਾ ॥

**ਬੁਰਾ ਦਿਨ,** ਪੁ:—ਕਿਸੇ ਦੇ ਚੌਧ ਦੇ ਮਰ ਜਾਣ ਤੇ ਕਿਰਿਆ ਦਾ ਦਿਨ ॥

**ਬੁਰਾ ਪਾਉਣਾ,** ਕ੍ਰਿ:—ਬੁਰੇ ਦਿਨ ਸਾਕਾਂ ਦਾ ਰੰਡੀ ਤੀਮਤ ਨੂੰ ਕਪੜੇ ਆਦਿਕ ਦੇਣ ਵਾਸਤੇ ਉਹਦੇ ਅੱਗੇ ਸੁੱਟਣਾ ॥

**ਬੁਰਾ ਬਣਨਾ,** ਕ੍ਰਿ:—ਕਲੰਕ ਜਾਂ ਊਜ ਲੱਗਣੀ ॥

**ਬੁਰਾ ਭਲਾ,** ਪੁ:—ਖਰਾਬ ਗੱਲਾਂ, ਗਾਲ੍ਹੀਆਂ ।

**ਬੁਰਾ ਮਨਾਉਣਾ,** ਕ੍ਰਿ:—ਕਿਸੇ ਗੱਲੋਂ ਦਿਲ ਦਾ ਦੁਖਣਾ ॥

**ਬੁਰਾ ਲੱਗਣਾ,** ਕ੍ਰਿ:—ਦਿਲ ਨੂੰ ਨਾ ਭਾਉਣਾ ॥

**ਬੁਰਾਲਾ,** ਪੁ:—ਬੋਲ ਬੁਲਾਰਾ, ਆਦਮੀਆਂ ਦੀ ਅਵਾਜ਼ ॥

**ਬੁਰਿਆਈ,** ਸ:—ਬੁਰੀ ਗੱਲ, ਖਰਾਬੀ, ਬਦੀ, ਨਿੰਦਾ ।

**ਬੁਰਿਆਰ,** ਪੁ: / ਸ: } ਜੋ ਬੁਰੇ ਕੰਮ ਕਰੇ ।

**ਬੁਰੀ,** ਸ:—ਖਰਾਬ, ਭੈੜੀ, ਬਦਗੀ, ਕੁਕਰਮਣ, ਸ਼ਰਾਰਤਣ ॥

**ਬੁਰੀ ਵਸਤ,** ਸ:—ਹਿੰਦੂ ਦੀ ਸਹੁੰ, ਗਊ ਦਾ ਮਾਸ



**ਬੁੱਲ੍ਹ,** ਪੁ:—ਮੂੰਹ ਦੇ ਕੰਢੇ, ਲਬ, ਹੋਠ ॥

**ਬੁਲ੍ਹਣ, ਬੁੱਲ੍ਹਣ,** } ਪੁ:—ਇਕ ਸਮੁੰਦਰੀ ਜਨੌਰ, ਇਕ ਮੱਛੀ ॥

**ਬੁਲ ਡਾਗ,** ਪੁ:—ਇਕ ਭਾਰੇ ਮੂੰਹ ਵਾਲਾ ਕੁੱਤਾ

**ਬੁਲੰਦ / ਬੁਲੰਦੀ** } 'ਬਿਲੰਦ', 'ਬਿਲੰਦੀ' ਵੇਖੋ ॥

**ਬੁਲਬੁਲ,** ਸ:—ਗਾਉਣ ਵਾਲਾ ਮਸ਼ਹੂਰ ਪੰਛੀ

**ਬੁਲਬੁਲ ਚਸ਼ਮ,** ਪੁ:—ਇੱਕ ਦੋ ਰੰਗਾ ਕੱਪੜਾ

**ਬੁਲਬੁਲਾ,** ਪੁ: / **ਬੁਲਬੁਲੀ,** ਸ: } ਪੌਣ ਨਾਲ ਫੁੱਲਿਆ ਹੋਇਆ ਪਾਣੀ, ਜਿਸ ਚੀਜ਼ ਦੀ ਬੁਨਿਆਦ ਨਹੀਂ ॥

**ਬੁਲਵਾਉਣਾ,** ਕ੍ਰਿ:—ਦੂਜੇ ਦੀ ਰਾਹੀਂ ਬੁਲਾਉਣਾ ॥

**ਬੁੱਲਾ,** ਪੁ:—ਵਗਦੀ ਪੌਣ ਦਾ ਧੱਕਾ ॥

**ਬੁੱਲੇ ਲੁੱਟਣਾ,** ਕ੍ਰਿ:—ਮੌਜਾਂ ਕਰਨਾ ॥

**ਬੁਲਾਉਣਾ,** ਕ੍ਰਿ:—ਸੱਦਣਾ, ਕਹਾ ਭੇਜਣਾ, ਗੱਲ ਕਰਨੀ, ਅਵਸੋਸ ਕਰਨਾ ॥

**ਬੁਲਾਹਟ,** ਸ:—ਬੁਲਾਉਣ ਦਾ ਕੰਮ, ਤਲਬੀ, ਸੱਦਾ ।

**ਬੁਲਾਕ / ਬੁਲਾਕੜਾ / ਬੁਲਾਕੁ** } ਪੁ:—ਇਕ ਨੱਕ ਵਿਚ ਪਾਉਣ ਵਾਲਾ ਗਹਿਣਾ ॥

**ਬੁਲਾਰਾ / ਬੁਲਾਲਾ** } ਪੁ:—ਮਨੁੱਖਾਂ ਦੀ ਅਵਾਜ਼, ਰੌਲਾ, ਹਿਰਨਾਂ ਨੂੰ ਫਸਾਉਣ ਵਾਲੇ ਪੰਛੀਆਂ ਦਾ ਕੰਠ ਜਾਂ ਅਵਾਜ਼ ॥

**ਬੁਲਾਵਾ,** ਪੁ:—ਸੱਦਾ, ਤਲਬੀ, ਜਾਣ ਦਾ ਹੁਕਮ ॥

**ਬੁਲਾਵੀ,** ਸ:—ਕੁੜੀਆਂ ਨੂੰ ਘਰੋਂ ਬੁਲਾਕੇ ਸਕੂਲ ਵਿੱਚ ਲਿਆਉਣ ਵਾਲੀ ਤੀਮਤ ॥

**ਬੁੱਲ੍ਹੀ,** ਸ:—ਛੋਟਾ ਬੁੱਲ੍ਹ, ਘੜੇ ਦਾ ਹੋਠ ।

**ਬੁੱਲ੍ਹੀਆਂ ਟੇਰਨਾ,** ਕ੍ਰਿ:—ਬੁੱਲ੍ਹ ਕੱਢ ਕੇ ਰੋਣੀ ਸ਼ਕਲ ਬਣਾਉਣਾ ॥

**ਬੁਲੇਲ,** ਸ:—ਬੋਲਣ ਦੀ ਅਵਾਜ਼, ਗੱਲ, ਖ਼ਬਰ, ਭਿਣਕ ॥

**ਬੁੜ੍ਹਾਕਾ, ਬੁੜ੍ਹੱਹਕਾ** } ਪੁ:—ਹੁਕਾ ਪੀਣ ਦੀ ਅਵਾਜ਼ ॥

**ਬੁੜ ਬੁੜ ਕਰਨਾ,** ਕ੍ਰਿ:—ਮੂੰਹ ਵਿਚ ਹੌਲੀ ਹੌਲੀ ਗੁੱਸੇ ਨਾਲ ਬੋਲਨਾ ॥

**ਬੁੜਬੁੜਾਉਣਾ,** ਕ੍ਰਿ:—ਬਕਣਾ, ਚਿੜ ਚਿੜਾ ਕਰਨਾ ॥

**ਬੁੜ ਬੁੜਾਟ,** ਸ:—ਬਕਵਾਸ, ਮੂਰਖਪੁਣੇ ਦੀਆਂ ਗੱਲਾਂ ॥

**ਬੁੜਬੁੜੀ, ਬੁੜ੍ਹਬੁੜੀ** } ਸ:—ਛੋਟਾ ਜਿਹਾ ਬੁਲਬੁਲਾ ॥

**ਬੁੜਭੌਸ,** ਪੁ:—ਨਕਾਰਾ ਅਤੇ ਭੈੜਾ ਬੁੱਢਾ ॥

**ਬੜ੍ਹਾ,** ਪੁ:—ਵੱਡਾ ਭਾਰਾ ਟੱਬਰ ॥

**ਬੜ੍ਹਾਉਣਾ,** ਕ੍ਰਿ:—ਨੀਂਦਰ ਵਿੱਚ ਬੋਲਣਾ ॥

**ਬੁੜਾਟ,** ਸ:—ਨੀਂਦਰ ਵਿਚ ਬੋਲਣ ਦੀ ਅਵਾਜ਼ ।

**ਬੂਆ,** ਸ:—ਇੱਕ ਦੇਵੀ ਦਾ ਨਾਉਂ ॥

**ਬੂਸਰ,** ਵਿ:—ਮੋਟਾ ਬੇਅਕਲ ਆਦਮੀ ॥

**ਬੂਹਾ,** ਪੁ:—ਦਰਵਾਜ਼ਾ, ਖਿੜਕੀ, ਤਾਕੀ, ਘਰ ॥

**ਬੂਹਾ ਖੁਲ੍ਹਣਾ,** ਕ੍ਰਿ:—ਵਿਆਹ ਹੋਕੇ ਘਰ ਵਸਣਾ ॥

**ਬੂਹਾ ਢੋਣਾ (ਢੋ ਦੇਣਾ),** ਕ੍ਰਿ:—ਬੂਹਾ ਭੀੜਨਾ ਪਰ ਕੁੰਡੀ ਨਾਂ ਲਾਉਣੀ ।

**ਬੂਹਾ ਮਾਰਨਾ,** ਕ੍ਰਿ:—ਬੂਹਾ ਬੰਦ ਕਰਨਾ ॥

**ਬੂਕਣੀ,** ਸ:—ਛੋਟੇ ਛੇਕ ਵਿਚੋਂ ਜੋ ਧਾਰ ਵਗੇ (ਵਗਣੀ) ॥

**ਬੂਚਰ,** ਵਿ:—ਮੋਟਾ ਬੇ ਅਕਲ ਆਦਮੀ ॥

**ਬੂਚੜ,** ਪ:—'ਬੂਚੜ' ਵੇਖੋ ॥

**ਬੂਚੜ ਖਾਨਾ,** ਪੁ:—ਜਿੱਥੇ ਮਾਸ ਲਈ ਗਊਆਂ ਮਾਰੀਆਂ ਜਾਂਦੀਆਂ ਹਨ ॥

**ਬੂਜਲ੍ਹੀ,** ਸ:—ਇੱਕ ਕੰਨ ਦਾ ਗਾਹਣਾ ॥

**ਬੂਝ,** ਸ:—ਸਮਝ, ਅਕਲ, ਸਿਆਣਪ, ਪਛਾਣ ॥

**ਬੂਝਾ,** ਪੁ:, **ਬੂਝੋ,** ਸ: } ਜੋ ਗੱਲ ਨੂੰ ਬੁੱਝ ਲਵੇ, ਸਿਆਣਾ (ਣੀ) ॥

**ਬੂਟ,** ਪੁ:—ਫਲੀਆ, ਫੁਲ, ਅੰਗ੍ਰੇਜ਼ੀ ਢੰਗ ਦੀ ਜੁੱਤੀ ॥

**ਬੂਟਾ,** ਪੁ:—ਝਾੜੀ, ਹਰਾ ਦਰਖਤ, ਛੋਟਾ ਰੁੱਖ, ਅਨਾਜ ਦਾ ਦਾਣਾ, ਕਾਹੀ ਦਾ ਘਾਹ, ਕਪੜੇ ਉੱਤੇ ਕੱਢੀ ਜਾ ਛਪੀ ਹੋਈ ਫੁੱਲ ਆਦਿਕ ਦੀ ਸ਼ਕਲ ॥

**ਬੂਟਾ ਬੱਢਾ,** ਪੁ:—ਹਰੇ ਹਰੇ ਨਿੱਕੇ ਬਿਰਛ (ਲਾਉਣਾ) ॥

**ਬੂਟੀ,** ਸ:—ਨਿੱਕਾ ਬੂਟਾ, ਭੰਗ, ਔਖਧ, ਕਪੜੇ ਜਾਂ ਚਮੜੇ ਉੱਪਰ ਫੁੱਲ ਆਦਿਕ ਦੀ ਸ਼ਕਲ ।

**ਬੂਟੇਦਾਰ,** ਵਿ:—ਬੂਟੀਆਂ ਵਾਲਾ (ਕਪੜਾ ਆਦਿਕ) ॥

**ਬੂਟੇਮਾਰ,** ਪੁ:—ਜੰਗਲ ਸਾਫ ਕਰਕੇ ਧਰਤੀ ਨੂੰ ਵਾਹੁਣ ਦਾ ਜਿਸ ਨੂੰ ਪੱਟਾ ਮਿਲੇ ॥

**ਬੂਟੇਮਾਰੀ,** ਸ:—ਜੰਗਲ ਸਾਫ ਕਰਕੇ ਧਰਤੀ ਵਾਹੁਣ ਦਾ ਕੰਮ ਜਾਂ ਪੱਟਾ ॥

**ਬੂਥ,** ਪੁ:—ਘੋੜੇ ਆਦਿਕ ਜਨੌਰਾਂ ਦਾ ਮੂੰਹ ਅਤੇ ਚੇਹਰਾ, ਨਕੋ ਨਕ ਭਰਨਾ, ਇੱਕ ਕਰਨਾ (ਚਾੜ੍ਹਨਾ) ॥

**ਬੂਥਣਾ,** ਕ੍ਰਿ:—ਨਕੋ ਨਕ ਜਾਂ ਕੰਢਿਆਂ ਤਕ ਭਰਨਾ ॥

**ਬੂਥਾ,** ਪੁ:
**ਬੂਥੀ,** ਸ: } ਜਨੌਰਾਂ ਦਾ ਲੰਮਾ ਜੇਹਾ ਮੂੰਹ ॥

**ਬੂੰਦ,** ਸ:—ਕਤਰਾ, ਪਾਣੀ ਆਦਿਕ ਦੀ ਫੂਹੀ, ਛਿਟ, ਕਣੀ, ਘੱਗਰੀ ਦਾ ਕਪੜਾ ਜਿਹੜਾ ਚਿਮਕਣਿਆਂ ਵਾਲਾ ॥

**ਬੂੰਦੀ,** ਸ:—ਵੇਸਣ ਦੀ ਇੱਕ ਮਠਿਆਈ ਜਿਸਦੇ ਲੱਡੂ ਭੀ ਬਣਦੇ ਹਨ, ਬਹੁਤ ਘੇਉ ਵਾਲੀ ਸੀਰਣੀ, ਪਕੌੜੀ ॥

**ਬੂੰਬਾ,** ਪੁ:—ਝੱਗ ਦਾ ਬੁਲਬੁਲਾ, ਰੂੰ ਦਾ ਨਿੱਕਾ ਬੁੱਜਾ ॥

**ਬੂਰ,** ਪੁ:—ਜਿਸ ਧੂੜ ਨਾਲ ਬੂਟੇ ਫਲਦੇ ਹਨ (ਪੈਣਾ), ਖੜੇ ਹੋਏ ਪਾਣੀ ਉੱਤੇ ਜੋ ਹਰੀ ਮੈਲ ਜੰਮ ਜਾਂਦੀ ਹੈ (ਆਉਣਾ), ਚਿਰੀ ਦੀ ਲਕੜੀ ਦਾ ਭੋਗ ॥

**ਬੂਰ ਦੇ ਲੱਡੂ,** ਪੁ:—ਜੋ ਚੀਜ ਵੇਖਣ ਨੂੰ ਚੰਗੀ ਪਰ ਅਸਲ ਵਿੱਚ ਕਿਸੇ ਕੰਮ ਦੀ ਨਾ ਹੋਵੇ ॥

**ਬੂਰਾ,** ਪੁ:—ਛਾਣ, ਸਾਫ ਕੀਤੀ ਹੋਈ ਖੰਡ ॥
ਵਿ:—ਭੂਰਾ (ਮੈਲਾ) ॥

**ਬੂਰੀ ਸੂਰਾ,** ਪੁ:—ਕਣਕ ਦਾ ਛਾਣ ਅਤੇ ਛੋਲਿਆਂ ਦੇ ਛਿਲਕ ਮਿਲੇ ਹੋਏ, ਛਾਣ ਬੂਰਾ ॥

**ਬੂੜਾ,** ਪੁ:
**ਬੂੜੀ,** ਸ: } ਜਿਸ ਦੇ ਕੰਨ ਬਿਲਕੁਲ ਜਾਂ ਥੋੜੇ ਥੋੜੇ ਕੱਟੇ ਹੋਏ ਜਾਂ ਬਿਗੜੇ ਹੋਏ ਹੋਣ, ਜਿਸ ਦਾ ਨੱਕ ਵਿੰਨ੍ਹਿਆ ਹੋਇਆ ਹੈ ॥

**ਬੂ ਆ,** ਪੁ:—ਦੰਦਿਆਂ ਵਾਲੇ ਪਹੀਏ ਦਾ ਦੰਦਾ ॥

**ਬੇ,** ਸ:—ਫਾਰਸੀ ਦਾ ਦੂਜਾ ਅੱਖਰ ।
ਵਿਸਮਕ:—ਓਇ, ਵੇ, ਅੜਿਆ (ਤੀਮਤਾਂ ਦੀ ਬੋਲੀ) ॥
ਅਵ:—ਬਾਝ, ਬਗੈਰ (ਜਿਹਾ ਕਿ ਬੇ ਉਲਾਦ ਅਰਥਾਤ ਉਲਾਦ ਬਾਝੋਂ, ਬੇ ਰਹਮ ਅਰਥਾਤ ਰਹਮ ਬਾਝੋਂ ਜਾਂ ਨਿਰਦਈ, ਬੇ ਸਮਝ ਅਰਥਾਤ ਸਮਝ ਬਾਝੋਂ ਜਾਂ ਮੂਰਖ ਇਸੇ ਤਰਾਂ ਬੇਡਰ, ਬੇ ਫਿਕਰ ਆਦਿਕ) ॥
ਵਿ:—ਬੁਰਾ (ਜਿਹਾ ਕਿ ਬੇ ਨਸੀਬ ਅਰਥਾਤ ਬੁਰੇ ਨਸੀਬਾਂ ਵਾਲਾ, ਬੇ ਡੌਲ ਅਰਥਾਤ ਬੁਰੀ ਡੌਲ ਜਾਂ ਸ਼ਕਲ ਵਾਲਾ, ਬੇ ਸੁਰਾ ਅਰਥਾਤ ਬੁਰੀ ਸੁਰ ਵਾਲਾ) ॥

**ਬੇਅਖਤਿਆਰ,** ਵਿ:—ਲਾਚਾਰ, ਬੇਵਸ ॥
ਕ੍ਰਿ: ਵਿ:—ਸਹਿ ਸੁਭਾ, ਆਪੇ ਹੀ ॥

**ਬੇਅੰਤ,** ਵਿ:—ਜਿਸ ਦਾ ਅੰਤ ਨਹੀਂ, ਪਰਮੇਸ਼ਰ ॥

**ਬੇ ਅਤਬਾਰ,** ਵਿ:—ਜਿਸਦਾ ਅਤਬਾਰ ਨਹੀਂ ॥

**ਬੇ ਅਰਾਮ,** ਵਿ:—ਜਿਸਨੂੰ ਅਰਾਮ ਨਹੀਂ, ਰੋਗੀ ॥

**ਬੇਈਮਨਗੀ**
**ਬੇਈਮਾਨੀ** } ਸ:—ਅਧਰਮ, ਕੂੜ, ਛਲ, ਅਮਾਨਤ ਵਿੱਚ ਖਿਆਨਤ ॥

**ਬੇ ਸਦੂਰ** ਵਿ:—ਬੇਅਕਲ, ਮੂਰਖ ॥

**ਬੇਸ਼ੁਮਾਰ,** ਵਿ:—ਅਣਗਿਣਤ, ਜੋ ਗਿਣੇ ਨਾ ਜਾਣ ।

**ਬੇ ਸਵਾਦੀ,** ਸ:—ਆਪੋਂ ਵਿੱਚ ਦਾ ਝਗੜਾ ਅਤੇ ਬੋਲ ਬੁਲਾਰਾ ॥

**ਬੇ ਸੁਰਾ,** ਵਿ:—ਬੁਰੀ ਸੁਰ ਵਾਲਾ, ਕੋਹਜਾ ॥

**ਬੇ ਹਿਸਾਬ,** ਵਿ:—ਅਣਗਿਣਤ, ਅਣਹੋਣਾ ॥

**ਬੇ ਕਰਾਰ,** ਵਿ:—ਜਿਸ ਨੂੰ ਅਰਾਮ ਜਾਂ ਚੈਣ ਨਹੀਂ ।

**ਬੇ ਕਲ,** ਵਿ:—'ਵਿਆ ਕਲ' ਵੇਖੋ, ਬਹੁਤ ਬਿਮਾਰ ॥

**ਬੇਕਾਰ,** ਵਿ:—ਜਿਸਨੂੰ ਕੋਈ ਕੰਮ ਨਹੀਂ, ਵੇਹਲਾ ॥

**ਬੇ ਕਲੀ,** ਸ:—'ਬਿਆਕਲਤਾਈ' ਵੇਖੋ ॥

**ਬੇ ਖਬਰ,** ਵਿ:—ਜਿਸਨੂੰ ਖਬਰ ਨਹੀਂ, ਮੂਰਖ ॥

**ਬੇ ਖੁਦ,** ਵਿ:—ਬਿਮਾਰੀ ਕਰਕੇ ਜਿਸਨੂੰ ਸੁਰਤ ਨਹੀਂ ॥

**ਬੇ ਗਮਰਾ,** ਵਿ:—ਬੇ ਪਰਵਾਹ, ਨਿਡਰ ਨਚਿੰਤ ॥

**ਬੇ ਗਰਜ,** ਵਿ:—ਜਿਸਨੂੰ ਗਰਜ ਜਾਂ ਗੌਂ ਨਹੀਂ ॥

**ਬੇ ਜ਼ਾਰ,** ਵਿ:—ਦੁਖੀ, ਬਿਮਾਰ, ਔਕੜਾ ਹੋਯਾ ॥

**ਬੇ ਤਾਬ,** ਵਿ:—ਬੇਸੁਰਤ, ਬਿਆਕਲ, ਢਿੱਲਾ ॥

**ਬੇ ਤੌਰ(ਰਾ),** ਵਿ:—ਬੁਰੀ ਸ਼ਕਲ ਜਾਂ ਬਨਾਵਟ ਵਾਲਾ, ਜਿਸਦੀ ਸੁਰਤ ਠਿਕਾਣੇ ਨਹੀਂ, "ਰ ਭੌਰ ॥

**ਬੇ ਦਰਦ,** ਵਿ:—ਜਿਸ ਵਿੱਚ ਦੂਏ ਦਾ ਦਰਦ ਜਾਂ ਦਯਾ ਨਹੀਂ ॥

**ਬੇ ਦਰੇਗ,** ਵਿ:—ਜਿਸਨੂੰ ਕਿਸੇ ਦਾ ਦਰੇਗ ਜਾਂ ਪਰਵਾਹ ਨਹੀਂ ॥

**ਬੇਦਿਲ** ਵਿ:—ਨਿਰਾਸ਼, ਗਮਗੀਨ ਉਦਾਸ, ਜਿਸ ਦਾ ਹੌਸਲਾ ਟੁੱਟ ਜਾਏ ॥

**ਬੇ ਧੜਕ,** ਵਿ:—ਨਿਡਰ, ਦਲੇਰ, ॥
ਕ੍ਰਿ: ਵਿ:—ਨਿਡਰ ਹੋਕੇ ॥

**ਬੇ ਨਿਆਈਂ,** ਸ:—ਅਨਿਆਉਂ, ਬੇ ਇਨਸਾਫੀ

**ਬੇ ਪਰ,** ਵਿ:—ਜਿਸ ਦਾ ਕੋਈ ਹਮੈਤੀ ਨਹੀਂ, ਅਨਾਥ ॥

**ਬੇ ਪਰਤੀਤੀ,** ਸ:—ਪਰਤੀਤ ਨਾਂ ਹੋਣੀ, ਬੇਵਸਾਹੀ, ਬੇ ਅਤਬਾਰੀ ॥

**ਬੇ ਪਰਦਗੀ,** ਸ:—ਖੁੱਲ੍ਹ, ਸ਼ਰਮ ਹਯਾ ਨਾਂ ਹੋਣੀ ।

**ਬੇ ਪੀਰ,** ਵਿ:—ਨਿਗੁਰਾ, ਮਨਮੁਖ, ਦੁਸ਼ਟ ਅਲਗਰਜੀ ॥

**ਬੇ ਬਸ,** ਵਿ:—ਬੇਵਸ, ਲਚਾਰ ॥

**ਬੇ ਬਹਾਰ(ਰਾ),** ਪੁ:
**ਬੇ ਬਹਾਰੀ,** ਸ:
} ਜਿਸ ਦੀ ਬਹਾਰ ਚਲੀ ਗਈ ਹੋ ॥

**ਬੇ ਮਤਬਲੀ(ਲਬੀ),** ਸ:—ਕੁਝ ਮਤਲਬ ਨ ਰੱਖਣਾ ॥

**ਬੇ ਮੁਖ,** ਵਿ:—ਬੇ ਪਰਵਾਹ, ਆਪ ਹੁਦਰਾ, ਜੋ ਗੁਰੂ ਤੋਂ ਮੂੰਹ ਫੇਰੇ ॥

**ਬੇ ਮੁਤਾਜ**
**ਬੇ ਮੁਥਾਜ**
} ਵਿ:—ਜੋ ਕਿਸੇ ਦਾ ਮੁਤਾਜ ਨਹੀਂ ॥

**ਬੇ ਮਤਾਜੀ**
**ਬੇ ਮੁਥਾਜੀ**
} ਸ:—ਕਿਸੇ ਦਾ ਮੁਤਾਜ ਨਾਂ ਹੋਣਾ ਛੈਂਗ ਛਾਣਨ ਵਾਲੇ ਕਪੜੇ ਨੂੰ ਤਾਣਨ ਵਾਲੀ ਲੱਕੜ ॥

**ਬੇ ਮੌਸਮ,** ਵਿ:—ਜਿਸ ਦਾ ਮੌਸਮ ਨਹੀਂ, ਬੇ ਬਹਾਰਾ ॥

**ਬੇ ਮੌਕਿਆ,** ਵਿ:—ਜਿਸ ਦਾ ਮੌਕਿਆ ਜਾਂ ਵੇਲਾ ਨਹੀਂ ॥

**ਬੇ ਰਯਾ**
**ਬੇ ਰਿਆ** } ਵਿ:—ਜੋ ਪਖੰਡੀ ਨਹੀਂ, ਦਿਲ ਦਾ ਸੱਚਾ ॥

**ਬੇ ਲਗਾਮ,** ਵਿ:—ਜਿਸ ਨੂੰ ਰੋਕ ਟੋਕ ਨਹੀਂ, ਜੋ ਚਾਹੇ ਸੋ ਕਰਨ ਵਾਲਾ ॥

**ਬੇ ਲੱਜ,** ਵਿ:—ਜਿਸ ਨੂੰ ਲੱਜਿਆ ਨਹੀਂ ਬੇਸ਼ਰਮ ॥

**ਬੇ ਲਿਹਾਜ,** ਵਿ:—ਕਿਸੇ ਦਾ ਲਿਹਾਜ ਨਾਂ ਕਰਨ ਵਾਲਾ ॥

**ਬੇ ਵਸ(ਸਾ),** ਵਿ:—ਜਿਸਦੇ ਵੱਸ ਕੁਝ ਨਹੀਂ ਕਮਜ਼ੋਰ ॥

**ਬੇ ਵਸਾਹੀ,** ਸ:—ਵਸਾਹ ਜਾਂ ਭਰੋਸਾ ਨਾ ਹੋਣਾ ॥

**ਬੇ ਵਸੀ,** ਸ:—ਲਚਾਰੀ, ਆਪਣੇ ਵੱਸ ਕੁਝ ਨਾ ਹੋਣਾ ॥

**ਬੇਵਕੂਫ,** ਵਿ:—ਜਿਸ ਨੂੰ ਸਮਝ ਨਹੀਂ, ਮੂਰਖ ॥

**ਬੇਵਕੂਫੀ,** ਸ:—ਬੇ ਅਕਲੀ, ਮੂਰਖਤਾਈ ॥

**ਬੇਉਂਤ,** ਸ:—ਕਪੜੇ ਦੀ ਕਾਟ, ਜੁਗਤ, ਤਦਬੀਰ, ਬਨਾਉਟ ॥

**ਬੇਉਂਤਣਾ,** ਕ੍ਰਿ:—ਕਪੜੇ ਦੀ ਕਾਟ ਕਰਨੀ ॥

**ਬੇਉਂਤਾਉਣਾ,** ਕ੍ਰਿ:—ਕਪੜੇ ਦੀ ਕਾਟ ਕਰਾਉਣਾ

**ਬੇਉਰ,** ਪੁ:—ਜਨਾਨੀ ਪੁਸ਼ਾਕ ਸਿਰ ਦੀ ॥

**ਬੇਉਰਾ,** ਪੁ:—'ਬੇਰਵਾ' ਵੇਖੋ ॥

**ਬੇਇਲ,** ਪੁ:—ਦੂਜੀ ਵਾਰ ਹਲ ਫੇਰਨ ਦਾ ਕੰਮ ॥

**ਬੇਈਂ,** ਸ:—ਛੋਟੀ ਨਦੀ ਜੋ ਲਗਾਤਾਰ ਨਾਂ ਵਗੇ ॥

**ਬੇਸ਼ਕ,** ਕ੍ਰਿ: ਵਿ:—ਨਿਸਚਾ, ਨਿਡਰ ਹੋਕੇ ॥

**ਬੇਸਣ,** ਪੁ:—ਛੋਲਿਆਂ ਦਾ ਆਟਾ ॥

**ਬੇਸਣੀ,** ਸ:—ਬੇਸਣ ਪਾਕੇ ਬਣਾਈ ਹੋਈ (ਰੋਟੀ ਆਦਿਕ) ॥

**ਬੇਸਰ,** ਪੁ:—ਨੱਕ ਦਾ ਗਹਿਣਾ, ਨੱਥ ॥

**ਬੇਸਰਾ,** ਪੁ:—ਇੱਕ ਬਾਜ ਵਰਗਾ ਪੰਖੇਰੂ ॥

**ਬੇਸਲਾ,** ਵਿ:—ਬੇ ਪਰਵਾਹ, ਬੇ ਫਿਕਰ, ਮੁਸਤ ॥

**ਬੇਸਵਾ**
**ਬੇਸਵਾਂ** } ਸ:—ਕੰਜਰੀ, ਪੇਸ਼ਾ ਕਰਨਵਾਲੀਤੀਵੀਂ ॥

**ਬੇਹ,** ਪੁ:—ਛੇਕ, ਮੋਰੀ ॥
ਸ:—ਬਿਹੁੰ, ਜ਼ਹਿਰ ॥

**ਬੇਹਣ,** ਪੁ:—ਪਣੀਏਂ ਦਾ ਬੀਜ ॥

**ਬੇਹਡਮੀਂ(ਵੀਂ),** ਵਿ:—'ਬਿਹਡਮੀਂ' ਵੇਖੋ ॥

**ਬੇਹੜਾ,** ਪੁ:
**ਬੇਹੜੀ,** ਸ: } 'ਬਿਹੜਾ' (ੜੀ)ਵੇਖੋ ॥

**ਬੇਹਾ,** ਵਿ:—ਜੋ ਸੱਜਰਾ ਨਹੀਂ, ਚਿਰੋਂਕਣਾ ਪਿਆ ਹੋਇਆ ॥

**ਬੇਹਾਨ,** ਸ:—ਛਿਆਂ ਮਹੀਨਿਆਂ ਤੋਂ ਲੈਕੇ ਦੋ ਬਰਸਾਂ ਤੱਕ ਦੀ ਉਮਰ ਵਾਲੀ ਬਛੇਰੀ ॥

**ਬੇਹੀ,** ਸ:—ਮਿੱਠਾ ਭੱਤ, ਖੁਰਲੀ ॥
ਵਿ:—ਜੋ ਸੱਜਰੀ ਨਹੀਂ ॥

**ਬੇਹੀ ਤਬੇਹੀ**
**ਬੇਹੀ ਦੁਬੇਹੀ** } ਵਿ:— ਬਹੁਤ ਬਹੀ, ਤਿੰਨਾਂ ਦਿਨਾਂ ਦੀ ਬੇਹੀ ॥

**ਬੇਹੁੜ,** ਪੁ:—'ਵੇਹੁੜ' ਵੇਖੋ ॥

**ਬੇਗ,** ਪੁ:—ਮੁਗ਼ਲ ਸਰਦਾਰ, ਤੇਮੀ, ਜੌਰ, ਰੂੰਡੇ ਵਾਲਾ ਬੇਲਾ ॥

**ਬੇਗ,** ਕ੍ਰਿ: ਵਿ:—ਛੇਤੀ, ਜਲਦੀ, ਸ਼ਤਾਬੀ ॥

**ਬੇਗ ਵਿੱਚ ਆਉਣਾ,** ਕ੍ਰਿ:—ਕਾਮ ਦਾ ਜੋਰ ਹੋਣਾ (ਡੰਗਰਾਂ ਵਿੱਚ) ॥

**ਬੇਗਮ,** ਸ:—ਮੁਗ਼ਲ ਬੀਬੀ, ਮਲਕਾ, ਮੁਸਲਮਾਨ ਰਾਣੀ ॥

**ਬੇਗਮੀ,** ਵਿ:—ਬੇਗਮ ਦਾ । ਸ:—ਇੱਕ ਚੰਗੀ ਤਰਾਂ ਦੇ ਚੌਲ ॥

**ਬੇਗਾਨੜਾ / ਬੇਗਾਨਾ** } ਵਿ:—ਓਪਰਾ, ਜਿਸ ਨਾਲ ਕੁਝ ਸਾਂਝ ਨਹੀਂ ਪਰਾਯਾ ॥
ਪੁ:—ਪਰਦੇਸੀ, ਬਾਹਰੋਂ ਆਯਾ ਹੋਯਾ ॥

**ਬੇਗਾਰ,** ਸ:—ਜਬਰਦਸਤੀ ਫੜਕੇ ਕੰਮ ਕਰਾਉਣਾ

**ਬੇਗਾਰ ਟਾਲਣਾ,** ਕ੍ਰਿ:—ਬੇ ਪਰਵਾਹੀ ਨਾਲ ਕੰਮ ਕਰਨਾ ॥

**ਬੇਗਾਰੀ / ਬੇਗਾਰੂ** } ਵਿ:—ਬੇਗਾਰ ਤੇ ਲੱਗਾ ਹੋਯਾ, ਜਿਸ ਕੋਲੋਂ ਫੜਕੇ ਕੰਮ ਲਿਆ ਜਾਵੇ ॥

**ਬੇਗੀ,** ਸ:—ਬੇਗਮ ਦੀ ਮੂਰਤ ਵਾਲਾ ਤਾਸ਼ ਦਾ ਪੱਤਾ ॥

**ਬੇਚਣਾ,** ਕ੍ਰਿ:—ਮੁੱਲ ਲੈਕੇ ਚੀਜ਼ ਦੇਣੀ ॥

**ਬੱਜਾ,** ਪੁ:—ਝੂਠਾ ਬਹਾਨਾ (ਮਾਰਨਾ) ॥

**ਬੇਝੜ,** ਸ:—ਕਈ ਅਨਾਜਾਂ ਦਾ ਮੇਲ, ਗੋਜਰਾ ॥

**ਬੇਟ,** ਪੁ:—ਦਰਿਆ ਦੇ ਲਾਗੇ ਦੀ ਨੀਵੀਂ ਧਰਤੀ ॥

**ਬੇਟਾ,** ਪੁ:—ਪੁੱਤ੍ਰ, ਲੜਕਾ, ਬੱਚਾ, ਸ਼ਾਗਿਰਦ, ਚੇਲਾ ਕਾਕਾ ॥

**ਬੇਟਾ ਬਣਾਉਣਾ,** ਕ੍ਰਿ:—ਕਿਸੇ ਮੁੰਡੇ ਨੂੰ ਆਪਣਾ ਪੁੱਤ੍ਰ ਥਾਪਣਾ ॥

**ਬੇਟੀ,** ਸ:—ਧੀ, ਕਾਕੀ, ਪੁਤ੍ਰੀ, ਕੰਨਿਆ, ਕੁੜੀ ॥

**ਬੇਣਤੀ,** ਸ:—'ਬਿਨਤੀ' ਵੇਖੋ ॥

**ਬੇਤ,** ਪੁ:—ਇੱਕ ਲਚਕਦਾਰ ਲਕੜੀ ॥
ਸ:—ਬੇਉਤ ॥

**ਬੇਤਾਲ,** ਪੁ:—ਭੂਤਨਾ, ਜਿੰਨ ॥
ਵਿ:—ਜਿਸ ਦੀ ਤਾਲ ਠੀਕ ਨਹੀਂ ॥

**ਬੇਦ,** ਪੁ:—'ਵੇਦ' ਵੇਖੋ, ਇਕ ਲਚਕਦਾਰ ਲਕੜੀ ॥

**ਬੇਦ ਮੁਸ਼ਕ,** ਪੁ:—ਇੱਕ ਖੁਸ਼ਬੋਦਾਰ ਦਰਖਤ ਜਿਸ ਦੇ ਫੁੱਲਾਂ ਦਾ ਅਰਕ ਬਹੁਤ ਠੰਢਾ ਹੁੰਦਾ ਹੈ ॥

**ਬੇਦਣ / ਬੇਦਣ ਬਾਜ਼ੀ** } ਸ:—ਬੇਦੀ ਜਾਤ ਦੀ ਤੀਮਤ ॥

**ਬੇਦਨ / ਬੇਦਨਾ** } ਸ:—ਪੀੜ, ਔਖ, ਅੰਦਰਲਾ ਦੁੱਖ ॥

**ਬੇਦਾਂਤ / ਬੇਦਾਂਤੀ** } 'ਵਦਾਂਤ' ਆਦਿਕ ਵੇਖੋ ॥

**ਬੇਦੀ,** ਪੁ:—ਖਤ੍ਰੀਆਂ ਦੀ ਇੱਕ ਜਾਤ ਜਿਸ ਵਿੱਚ ਗੁਰੂ ਨਾਨਕ ਸਾਹਿਬ ਦਾ ਜਨਮ ਹੋਇਆ ॥
ਸ:—ਵਿਆਹ ਕਾਜ ਜਾਂ ਜੱਗ ਹੋਮ ਵਾਸਤੇ ਲਕੜਾਂ ਗੱਡ ਕੇ ਬਣਾਈ ਹੋਈ ਥਾਂ ॥

**ਬੇਦੀ ਬਾਵਾ**, ਪੁ:—ਬੇਦੀ ਜਾਤ ਦਾ ਖਤ੍ਰੀ ॥

**ਬੇਂਧਵਾ**, ਪੁ:—ਮਾਂ ਦੇ ਦੁੱਧ ਦੀ ਖਰਾਬੀ ਜਿਸ ਕਰ ਕੇ ਬਾਲਕ ਰੋਗੀ ਹੋ ਜਾਵੇ (ਲੱਗਣਾ) ॥

**ਬੇਂਧਵਾਰ**, ਵਿ:—ਬੜਾ ਕਰਜਾਈ, ਫਸਿਆ ਹੋਯਾ, ਬੁਰੇ ਹਾਲ ॥

**ਬੇਧਾ**, ਪੁ:—ਪਸ਼ੂਆਂ ਨੂੰ ਧੈਲ ਵਾਲੇ ਕੀੜੇ ॥

**ਬੇਨੰਤੀ**, ਸ:—'ਬਿਨਤੀ' ਵੇਖੋ ॥

**ਬੇਨਵਾ**, ਵਿ:—ਜਿਸਨੂੰ ਜਗਤ ਦੀ ਪਰਵਾਹ ਨਹੀਂ, ਫਕੀਰ ॥

**ਬੇਬੇ**, ਸ:—ਸਿਆਣੀ ਤੀਮਤ, ਮਾਂ, ਸੱਸ, ਵੱਡੀ ਭੈਣ ਆਦਿਕ ॥

**ਬੇਮੁਖ**, ਵਿ:—ਜੋ ਆਪਣੀ ਕੀਤੀ ਕਰੇ, ਗੁਰੂ ਦੀ ਨਾ ਮੰਨੇ ॥

**ਬੇਰ**, ਪੁ:—ਮਸ਼ਹੂਰ ਰੁੱਖ ਅਤੇ ਉਹ ਦੇ ਗੋਲ ਨਿੱਕੇ ਫਲ ॥

ਸ:—ਵਾਰੀ (ਬਹੁ ਬੇਰ, ਕ੍ਰਿ: ਵਿ:—ਅਕਸਰ).

**ਬੇਰਵਾ**, ਪੁ:—ਫਰਕ, ਪਛਾਣ, ਸਾਰਾ ਹਾਲ ॥

**ਬੇਰੜਾ**, ਪੁ:—ਕਣਕ ਅਤੇ ਛੋਲੇ ਮਿਲੇ ਹੋਏ, ਜਿਸਦੇ ਮਾਂ ਪਿਉ ਇੱਕ ਬਰਨ ਦੇ ਨਾ ਹੋਣ, ਦੋਗਲਾ। ਖਤ੍ਰੀਆਂ ਦੀ ਇੱਕ ਜਾਤ ॥

**ਬੇਰੜੀ**, ਸ:—ਕਣਕ ਅਤੇ ਛੋਲੇ ਮਿਲੇ ਹੋਏ, ਸਾਰੀ ਜਾਇਦਾਦ, ਜੋ ਕੁਝ ਪੱਲੇ ਹੋਏ ( ਬੇਰੜੀ ਵਿਕ ਜਾਣਾ )॥

**ਬੇਰਾ**, ਪੁ:—ਭੁੰਨਿਆ ਹੋਇਆ ਮਾਸ, ਕਬਾਬ ॥

**ਬੇਰੀ**, ਸ:—ਖਤ੍ਰੀਆਂ ਦੀ ਇੱਕ ਜਾਤ, ਵਾਰੀ, ਵਿੱਲ, ਬੇਰ ਦਾ ਰੁੱਖ ॥

**ਬੇਲ**, ਸ:—ਧਰਤੀ ਉੱਤੇ ਫੈਲਣ ਜਾਂ ਹੋਰ ਕਿਸੇ ਚੀਜ਼ ਨਾਲ ਲੱਗਕੇ ਉੱਪਰ ਚੜ੍ਹਨ ਵਾਲਾ ਬੂਟਾ, ਫੁਲਕਾਰੀ, ਫੀਤਾ, ਘੋੜੇ ਆਦਿਕ ਦੀ ਲੰਬਾਈ, ਲਾਗੀਆਂ ਨੂੰ ਵਿਆਹ ਆਦਿਕ ਪੁਰ ਜੋ ਬਖ਼ਸ਼ੀਸ਼ ਦਿੱਤੀ ਜਾਵੇ, ਕੱਠੀਆਂ ਜੋਈਆਂ ਹੋਈਆਂ ਬਲਦਾਂ ਦੀਆਂ ਦੋ ਜਾਂ ਵਧੀਕ ਜੋੜੀਆਂ, ਉਲਾਦ, ਨਸਲ ॥

**ਬੇਲਦਾਰ**, ਵਿ:—ਜਿਸ ਕਪੜੇ ਜੁੱਤੀ ਲਕੜੀ ਆਦਿਕ ਉੱਤੇ ਬੇਲ ਬੂਟੇ ਕੱਢੇ ਹੋਏ ਹੋਣ, ਚੰਗਾ ਲੰਮਾ ਪਸ਼ੂ ॥

**ਬੇਲ ਬੂਟਾ**, ਪੁ:—ਕਪੜੇ ਜੁੱਤੀ ਆਦਿਕ ਉੱਤੇ ਕੱਢੀਆਂ ਹੋਈਆਂ, ਪੱਤਿਆਂ, ਫਲਾਂ ਅਤੇ ਬੇਲਾਂ ਦੀਆਂ ਸ਼ਕਲਾਂ ॥

**ਬੇਲ ਵਧਣਾ**, ਕ੍ਰਿ:—ਫਲ ਲੱਗਣਾ, ਉਲਾਦ ਹੋਣੀ॥

**ਬੇਲਚੀ**, ਸ:—ਹਲਕੇ ਸਾਵੇ ਰੰਗ ਦੀ ਭੇਡ ਜਾਂ ਬੱਕਰੀ ਦੀ ਖਲ ॥

**ਬੇਲਣ** / **ਬੇਲਨ** } ਸ:—ਵੇਲਣ ਵਾਲਾ ਸੰਦ ( ਰੂੰ ਗੰਨਾ ਆਦਿਕ) ਹਲਟ ਦਾ ਧੁਰਾ, ਰੋੜੇ ਕੁੱਟਣ ਵਾਲਾ ਪੱਥਰ ਦਾ ਸੰਦ ॥

**ਬੇਲਣਾ** / **ਬੇਲਨਾ** } ਪੁ:—ਜਿਸ ਸੰਦ ਨਾਲ ਗੰਨੇ ਪੀੜਕੇ ਰਹੁ ਕਢਦੇ ਹਨ, ਜਾਂ ਕਪਾਹ ਨੂੰ ਨਪਿੰਜ ਕੇ ਵੜੇਵੇਂ ਕੱਢਦੇ ਹਨ ਜਾਂ ਚਕਲੇ ਉੱਤੇ ਰੱਖਕੇ ਰੋਟੀ ਚੌੜੀ ਕਰਦੇ ਹਨ, ਵੇਲਣੀ ॥

ਕ੍ਰਿ:—(ਗੰਨੇ) ਪੀੜਨਾ, (ਕਪਾਹ) ਨਪਿੰਜਣੀ, (ਰੋਟੀ) ਚੌੜੀ ਕਰਨੀ, ਫੇਰਨੀ (ਲਾੜੇ ਦੇ ਹੱਥ ਉੱਤੇ) ਮਾਰਨੀ ॥

**ਬੇਲਣੀ,** ਸ:—ਛੋਟਾ ਬੇਲਣਾ (ਕਪਾਹ ਵੇਲਣ ਵਾਲਾ ਜਾਂ ਕਿਸੇ ਹੋਰ ਤਰਾਂ ਦਾ)॥

**ਬੇਲੜਾ,** ਪੁ:—'ਬੇਰੜਾ' ਵੇਖੋ॥

**ਬੇਲਾ,** ਪੁ:—ਵਖਤ, ਸਮਾ, ਮੌਕਾ, ਵੇਹਲ, 'ਵੇਲਾ' ਵੇਖੋ॥

**ਬੇੱਲਾ,** ਪੁ:—ਝੰਗੀ, ਜਿੱਥੇ ਘਾਹ ਅਤੇ ਝਾੜੀ ਬਹੁਤ ਹੋਵੇ, ਕੱਠੇ ਜੋਏ ਹੋਏ ਬਲਦਾਂ ਦੀ ਦੂਜੀ ਜਾਂ ਤੀਜੀ ਜੋੜੀ॥

**ਬੇਲੀ,** ਪੁ:—ਮਿੱਤ੍ਰ, ਸਾਥੀ, ਯਾਰ, ਦੋਸਤ, ਆਸ਼ਕ॥

**ਬੇਲੂਆ,** ਪੁ:—(ਪਿੱਤਲ ਜਾਂ ਤਾਂਬੇ ਦੀ) ਛੋਟੀ ਪਿਆਲੀ॥

**ਬੇਵਰ,** ਪੁ:—'ਬੇਊਰ' ਵੇਖੋ॥

**ਬੇਵਾ,** ਸ:—ਵਿਧਵਾ, ਰੰਡੀ॥
ਵਿ:—ਜੋ ਇੱਧਰ ਉੱਧਰ ਫਿਰੇ (ਪਸ਼ੂ)॥

**ਬੇਵੇ,** ਸ:—'ਬੇਬੇ' ਵੇਖੋ॥

**ਬੇੜ,** ਪੁ:—ਘਾਹ ਅਤੇ ਕੱਖਾਂ ਦਾ ਰੱਸਾ॥

**ਬੇੜ ਬਟਨਾ,** ਪੁ:—ਘਾਹ ਜਾਂ ਸਣ ਦਾ ਰੱਸਾ —ਬਟਣ ਵਾਲਾ ਲਕੜੀ ਦਾ ਸੰਦ॥

**ਬੇੜ੍ਹਮੀ;** ਸ:—ਦੋ ਤਹਿਆਂ ਵਾਲੀ ਜਿਸ ਵਿਚ ਦਾਲ ਹੋਵੇ (ਰੋਟੀ)॥

**ਬੇੜ੍ਹਾ,** ਪੁ:—ਬੇਹੜਾ, ਸਹਿਣ, ਅੰਗਣ॥

**ਬੇੜਾ,** ਪੁ:—ਵੱਡੀ ਬੇੜੀ, ਜਹਾਜ਼ਾਂ ਦਾ ਕੱਠ, ਫੌਜ, ਲਸ਼ਕਰ, ਕਠੀਆਂ ਬੱਝੀਆਂ ਹੋਈਆਂ ਤਰਨ ਵਾਲੀਆਂ ਸ਼ਤੀਰੀਆਂ॥

**ਬੇੜਾ ਗ਼ਰਕ ਹੋਣਾ (ਜਾਣਾ)**
**ਬੇੜਾ ਡੁੱਬਣਾ (ਡੁਬ ਬੈਠਣਾ)**
**ਬੇੜਾ ਰੁੜ੍ਹਨਾ,** } ਕ੍ਰਿ:—ਕੱਖ ਨਾ ਰਹਿਣਾ, ਸਭ ਕੁਝ ਨਸ਼ਟ ਹੋ ਜਾਣਾ॥

**ਬੇੜਾ ਡੋਲਣਾ,** ਕ੍ਰਿ:—ਖਤਰੇ ਦੀ ਹਾਲਤ ਹੋਣੀ॥

**ਬੇੜਾ ਪਾਰ ਹੋਣਾ (ਲੱਗਣਾ),** ਕ੍ਰਿ:—ਦੁਖ ਦੂਰ ਹੋਣੇ, ਮੁਰਾਦ ਪੂਰੀ ਹੋਣੀ॥

**ਬੇੜਾ ਪਾਰ ਕਰਨਾ**
**ਬੇੜਾ ਪਾਰ ਲਾਉਣਾ** } ਕ੍ਰਿ:—ਸਹਾਇਤਾ ਕਰ ਕੇ ਦੁਖ ਦੂਰ ਕਰਨੇ ਜਾਂ ਕੰਮ ਬਣਾਉਣਾ॥

**ਬੇੜੀ,** ਸ:—ਕਾਠ ਦੀ ਉਹ ਚੀਜ਼ ਜਿਸ ਵਿੱਚ ਚੜ੍ਹ ਕੇ ਨਦੀ ਦੇ ਪਾਰ ਜਾਈਦਾ ਹੈ, ਲੋਹੇ ਦਾ ਕੜਾ ਕੈਦੀਆਂ ਦੀ ਲੱਤ ਵਿੱਚ ਪਾਉਣ ਵਾਲਾ, ਬੰਧਨ, ਵਿਆਹ॥

**ਬੇੜੀ ਕੱਟਣਾ**
**ਬੇੜੀ ਵੱਢਣਾ,** } ਕ੍ਰਿ:—ਕੈਦੋਂ ਛੁੱਟਣਾ, ਮੁੱਲ੍ਹ ਨੌ ਜਾਣੀ॥

**ਬੇੜੀ ਪੈਣੀ,** ਕ੍ਰਿ:—ਕੈਦ ਹੋਣਾ, ਵਿਆਹ ਹੋ ਜਾਣਾ॥

**ਦੋ ਬੇੜੀਆਂ ਵਿੱਚ ਲੱਤ ਹੋਣੀ,** ਕ੍ਰਿ:—ਅਜੇਹੇ ਦੋ ਕੰਮਾਂ ਵਿਚ ਫਸੇ ਹੋਣਾ ਕਿ ਦੋਵੇਂ ਨਾ ਨਿਭ ਸੱਕਣ॥

**ਬੇੜੀਆਂ ਵਿੱਚ ਵੱਟੇ ਪੈਣੇ,** ਕ੍ਰਿ:—ਬਰਬਾਦੀ ਦਾ ਮੁੱਢ ਬੱਝਣਾ॥

**ਬੈ,** ਪੁ:, ਸ:—(ਕਿਸੇ ਚੀਜ਼ ਦੀ) ਬਿਕਰੀ, ਮੁੱਲ ਠਹਿਰਾਉਣਾ॥

**ਬੈ ਨਾਮਾ,** ਪੁ:—ਬਿਕਰੀ ਦੀ ਬਾਬਤ ਅਸ਼ਟਾਮ ਦਾ ਕਾਗਜ਼॥

**ਬੈਆ,** ਪੁ:—'ਬਯਾ' ਵੇਖੋ ॥

**ਬੈਸ (ਸ਼),** ਪੁ:—ਤੀਜਾ ਬਰਨ, ਬਾਣੀਏ ਦੀ ਜਾਤ ॥

**ਬੈਸੰਤਰ**
**ਬੈਸੰਤਰ ਦੇਉਤਾ** } ਪੁ:—ਅੱਗ, ਅਗਨ ਦੇਉਤਾ ॥

**ਬੈਸ਼ਨੋਂ,** ਪੁ:—ਬਿਸ਼ਨ ਜੀ ਦਾ ਉਪਾਸਕ, ਜੋ ਮਾਸ ਨਾ ਖਾਵੇ ॥

**ਬੈਸੂਲ,** ਪੁ:—ਬਾਈ ਕਰਕੇ ਜੋ ਢਿੱਡ ਵਿੱਚ ਪੀੜ ਹੋਵੇ ॥

**ਬੈਕੁੰਠ,** ਪੁ:—ਸੁਰਗ, ਪਰਲੋਕ ਵਿੱਚ ਸੁਖ ਦੀ ਥਾਂ ॥

**ਬੈਂਕਣ,** ਪੁ:—ਬਤਾਊਂ, ਮਸ਼ਹੂਰ ਭਾਜੀ ॥

**ਬੈਂਗਣੀ,** ਵਿ:—ਜਿਸ ਦਾ ਬੈਂਗਣ ਵਰਗਾ ਰੰਗ ਹੈ ॥

**ਬੈਂਛਰ,** ਪੁ:—ਮੋਟਾ ਅਤੇ ਤਕੜਾ ਪਰ ਮੂਰਖ ਮਨੁੱਖ ॥

**ਬੈਂਛਰੀ,** ਸ:—ਨ ਸੂਣ ਵਾਲੀ ਮੱਝ (ਜੋ ਭਾਰ ਢੋਵੇ ਅਤੇ ਹਲ ਵਾਹੇ) ਮੋਟੀ ਅਤੇ ਤਕੜੀ ਪਰ ਬੇ ਅਕਲ ਤੀਮਤ ॥

**ਬੈਟ,** ਪੁ:—ਬੱਲਾ, ਜਿਸ ਨਾਲ ਗੇਂਦ ਖੇਡਦੇ ਹਨ ॥

**ਬੈਠਕ,** ਸ:—ਬੈਠਣ ਦੀ ਥਾਂ, ਮਰਦਾਂ ਦੇ ਬੈਠਣ ਦਾ ਕਮਰਾ, ਬੈਠਣ ਦਾ ਕੰਮ ਜਾਂ ਹਾਲਤ, ਉੱਠਣ ਬੈਠਣ ਦੀ ਕਸਰਤ ॥

**ਬੈਠਕਾਂ ਕੱਢਣੀਆਂ,** ਕ੍ਰਿ:—ਕਈ ਵਾਰ ਉੱਠਣ ਬੈਠਣ ਦੀ ਕਸਰਤ ਕਰਨੀ। ਉਠਕ ਬੈਠਕ ਕਰਨੀ ॥

**ਬੈਠਣਾ,** ਕ੍ਰਿ:—ਚਿੱਤੜਾਂ ਗੋਡਿਆਂ ਜਾਂ ਪੈਰਾਂ ਦੇ ਭਾਰ ਟਿਕਣਾ, ਕੰਮ ਹੋਣਾ, ਠੀਕ ਥਾਂ ਰੱਖਿਆ ਜਾਣਾ (ਪੱਥਰ, ਕਿੱਲ, ਛੱਟ ਆਦਿਕ), ਡਿਗ ਪੈਣਾ (ਛੱਤ ਆਦਿਕ), ਅਸਰ ਹੋਣਾ (ਉਪਦੇਸ਼ ਆਦਿਕ), ਹੇਠਾਂ ਲਗ ਜਾਣਾ (ਖੰਡ, ਘੱਟਾ ਆਦਿਕ), ਕਿਸੇ ਕਾਰੇ ਲੱਗਣਾ ਇਮਤਿਹਾਨ ਦੇਣ ਜਾਣਾ, ਕਿਸੇ ਕੰਮ ਦਾ ਉਸਤਾਦ ਹੋਣਾ, ਕੋਈ ਕੰਮ ਕਾਰ ਨਾ ਹੋਣਾ, ਪੜ੍ਹਨੇ ਪੈਣਾ (ਸਕੂਲ ਜਾਂ ਮਦਰਸੇ ਬੈਠਣਾ)॥

**ਸੰਘ ਬੈਠਣਾ**
**ਗਲਾ ਬੈਠਣਾ** } ਕ੍ਰਿ:—ਅਵਾਜ਼ ਨਾ ਨਿਕਲ ਸੱਕਣੀ ॥

**ਢੇਰਾ ਬੈਠਣਾ,** ਕ੍ਰਿ:—ਥੱਕੇ ਤੋਂ ਅਰਾਮ ਆ ਜਾਣਾ ॥

**ਬੈਠਮਾਂ (ਵਾਂ),** ਵਿ:—ਬੈਠਣ ਦੀ ਹਾਲਤ ਵਿੱਚ ਬੈਠਾ ਹੋਯਾ ॥

**ਬੈਠਵਾਂ ਜੋੜਾ,** ਪੁ:—ਜਿਸ ਜੁੱਤੀ ਦੀ ਅੱਡੀ ਬੈਠੀ ਹੋਵੇ ॥

**ਬਠਾਉਣਾ**
**ਬੈਠਾਲਣਾ** } ਕ੍ਰਿ:—ਬੈਠਣ ਦੇਣਾ, ਟਿਕਾਉਣਾ, ਕੰਮ ਕਰਨਾ, ਕਾਰੇ ਲਾਉਣਾ, ਠੀਕ ਥਾਂ ਰੱਖਣਾ।

**ਬੈਂਡ,** ਪੁ:—ਫੌਜੀ ਵਾਜਾ ॥

**ਬੈਂਡਾ,** ਵਿ:—ਟੇਢਾ, ਵਿੰਗਾ, ਅੜਬ, ਕੱਬਾ ॥

**ਬੈਣ,** ਪੁ:—ਮੁਰਦੇ ਦੇ ਗੁਣ ਗਾਉਂਦਿਆਂ ਜੋ ਬਿਰਲਾਪ ਕੀਤਾ ਜਾਏ (ਪਾਉਣੇ)॥

**ਬੈਂਤ,** ਵਿ:—ਇੱਕ ਲਚਕਦਾਰ ਲਕੜੀ, (ਮਾਰਨਾ, ਲਾਉਣਾ) ॥
ਪੁ:—ਇੱਕ ਭਾਗ ਦਾ ਛੰਦ ਦੋ ਤੁੱਕਿਆਂ ਵਾਲਾ ॥

**ਬੈਤਲ,** ਪੁ:, ਸ:—ਆਲਸੀ, ਮੂਰਖ, ਅਵਾਰਾ।

**ਬੈਤਾਲੀ,** ਵਿ:—ਦੋ ਉੱਪਰ ਚਾਲੀ ॥

**ਬੈਦ,** ਪੁ:—ਹਕੀਮ, ਰੋਗੀਆਂ ਦਾ ਅਲਾਜ ਕਰਨ ਵਾਲਾ ॥

**ਬੈਦਕ**
**ਬੈਦਗੀ**
**ਬੈਦੰਗੀ** } ਪੁ:—ਹਿੰਦੀ ਹਕੀਮੀ ਦੀ ਵਿੱਦਿਆ, ਬੈਦ ਦਾ ਕੰਮ ॥

**ਬੈਦਣ (ਣੀ),** ਸ:—ਹਕੀਮਣੀ, ਬੈਦ ਦੀ ਵਹੁਟੀ ॥

**ਬੈਦੜਾ,** ਪੁ:—ਝੂਠਾ ਬੈਦ, ਸ਼ੈਖ਼ੀ ਖੋਰਾ, ਦੁਸ਼ਟ ਗਭਰੂ ਮਨੁੱਖ ॥

**ਬੈਨ,** ਪੁ:—ਬਚਨ, ਬੋਲੀ, ਗੱਲ ਬਾਤ ॥

**ਬੈਨ ਬਾਉਲੀ**
**ਬੈਨ ਬੈਰੀ** } ਸ:—ਕੱਜੀ ਹੋਈ ਬਾਉਲੀ ॥

**ਬੈਪਾਰ**
**ਬੈਪਾਰਣ**
**ਬੈਪਾਰੀ** } 'ਬੁਪਾਰ' 'ਆਦਿਕ ਵੇਖੋ' ॥

**ਬੈਰ,** ਪੁ:—ਦੁਸ਼ਮਣੀ, ਬਿਰੋਧ, ਈਰਖਾ, ਬੁਰਾ ਚਿਤਮਣਾ। ਨਾਲੇ 'ਬੋੜ' ਵੇਖੋ ॥

**ਬੈਰਕ (ਖ),** ਸ:, ਪੁ:—ਝੰਡਾ, ਨਿਸ਼ਾਨ, ਸਿਪਾਹੀਆਂ ਦਾ ਡੇਰਾ ॥



**ਬੈਰਨ,** ਸ:—ਬੈਰ ਕਰਨ ਵਾਲੀ, ਦੁਸ਼ਮਣ, ਦੋਖਣ ॥

**ਬੈਰਾ,** ਪੁ:—ਛੱਤ ਦੀਆਂ ਵਿੰਗੀਆਂ ਕੜੀਆਂ ਨੂੰ ਜਮਾ ਕੇ ਵਿਖਾਲ ਲਈ ਜੋ ਲਕੜੀ ਦਾ ਟੁਕੜਾ ਵਿੱਚ ਫਸਾਯਾ ਜਾਵੇ, ਪਕਿਆਈ ਵਾਸਤੇ ਕੰਧ ਵਿੱਚ ਦਿਤੀ ਹੋਈ ਲੜਕੀ ॥

**ਬੈਰਾਗ**
**ਬੈਰਾਗਣ**
**ਬੈਰਾਗੀ** } 'ਬਿਰਾਗ' ਆਦਿਕ ਵੇਖੋ ॥

**ਬੈਰੀ,** ਪੁ:—ਬੈਰ ਕਰਨ ਵਾਲਾ, ਦੁਸ਼ਮਣ, ਦੋਖੀ,

**ਬੈਲ,** ਪੁ:—ਬਲਦ, ਸਾਨ੍ਹ, ਲੁੱਚ ਪੁਣਾ, ਅਹਿਮਕ, ਢੱਗਾ ॥

**ਬੈਲਦਾਰ,** ਪੁ:—ਲੁੱਚਾ, ਬਦਮਾਸ਼, ਉਜਾੜੂ, ਐਬੀ ॥

**ਬੈਲੀ,** ਪੁ:—'ਬੈਲਦਾਰ' ਵੇਖੋ ॥

**ਬੈੜ,** ਸ:—ਰੇਲਣ ਦਾ ਉਹ ਚੱਕਰ ਜਿਸ ਉੱਤੇ ਮਾਲ੍ਹ ਹੁੰਦੀ ਹੈ, ਕੱਤਣ ਵਾਲੇ ਚਰਖੇ ਦੇ ਚੱਕਰ ਦੇ ਦੋ ਹਿੱਸਿਆਂ ਨੂੰ ਜੋੜਨ ਵਾਲੀ ਰੱਸੀ ॥

**ਬੈੜਿਆ ਹੋਇਆ,** ਵਿ:—ਮੂਰਖ, ਬੇਅਕਲ, ਬੇ ਅਨੁਭਾ ॥

**ਬੈਂ,** ਸ:—ਬੁਰੀ ਮੁਸ਼ਕ, ਹੰਕਾਰ, ਮਜਾਜ, ਜੁਲਾਹੇ ਦੇ ਸਮਿਆਨ ਦੀ ਇੱਕ ਚੀਜ਼, ਬੁਰੀ ਖਬਰ (ਨਿਕਲ ਜਾਣੀ) ॥

**ਬੈਂ,** ਪੁ:—ਚੁਮਿਆਰ ਦੀ ਜ਼ਾਤ ਦਾ ਜੁਲਾਹਾ ॥

**ਬੈਸਾ,** ਪੁ:—ਚੁੰਮੀ ॥

**ਬੋਹਣੀ**, ਸ:—ਸਭ ਤੋਂ ਪਹਿਲੀ ਵੱਟਕ(ਕਰਨੀ)॥

**ਬੋਹਲ**, **ਬੋਹਲ** } ਪੁ:—'ਬੂਹਲ' ਵੇਖੋ॥

**ਬੋਹਲੀ**, **ਬੋਹੁਲੀ** } ਸ:—ਛੋਟਾ ਬੋਹਲ, ਢੇਰੀ, ਢੇਰੇ ਆਦਿਕ ਵਿੱਚ ਕੀੜਿਆਂ ਦਾ ਕੱਠ॥

**ਬੋਹੜ**, **ਬੋਹੁੜ** } ਪੁ:—ਮਸ਼ਹੂਰ ਰੁੱਖ ਬੜੀ ਛਾਉਂ ਵਾਲਾ॥

**ਬੋਕ**, ਪੁ:—ਇੱਕ ਚੰਗੀ ਨਸਲ ਦਾ ਬੱਕਰਾ, ਕੇਈ ਬੱਕਰਾ॥

**ਬੋੱਕਾ**, ਪੁ:—ਖੂਹ ਵਿੱਚੋਂ ਪਾਣੀ ਕੱਢਣ ਵਾਲਾ ਚੰਮ ਦਾ ਡੋਲ, ਪੱਟੀ ਉੱਤੇ ਲਿਖਣ ਵਾਲੇ ਰੰਗ ਦੀ ਕੁੱਜੀ॥

**ਬੋੱਕੀ**, ਸ:—ਛੋਟਾ ਬੋੱਕਾ॥

**ਬੋਗਨਾ**, ਪੁ:—ਗੜਵੀ ਆਦਿਕ ਨੂੰ ਚੁੱਕਣ ਵਾਸਤੇ ਜੋ ਰੱਸਾ ਜਾਂ ਕਪੜਾ ਬੰਨ੍ਹਿਆ ਜਾਏ, ਬੰਗਲਾ॥

**ਬੋਚਣਾ**, ਕ੍ਰਿ:—ਉੱਪਰੋਂ ਡਿਗਦੇ ਖਿੱਦੋ ਜਾਂ ਕਿਸੇ ਹੋਰ ਸ਼ੈ ਨੂੰ ਹੱਥ ਵਿਚ ਲੈ ਲੈਣਾ, ਝੋਪਣਾ॥

**ਬੋਝ**, ਪੁ:—ਭਾਰ, ਔਖ, ਚਿੰਤਾ, ਖੁਰਾਕ ਦਾ ਨਾ ਪਚਣਾ (ਹੌਲਾ)॥

**ਬੋਝਲ** ਵਿ:—ਭਾਰਾ, ਜੋ ਝੱਲਿਆ ਨਾ ਜਾਏ, ਜੋ ਨਾ ਪਚੇ॥

**ਬੋੱਝਾ**, ਪੁ:—ਭਾਰ,ਬੇਗਾਰੀ ਦਾ ਭਾਰ, ਗੰਢ, ਖੀਸਾ॥

**ਬੋਟ**, ਪੁ:—ਚਿੜੀ ਦਾ ਬਹੁਤ ਛੋਟਾ ਬੱਚਾ ਜੋ ਉੱਡ ਨਾ ਸਕੇ॥

**ਬੋੱਟਾ**, ਪੁ:—ਚੀਨੇ ਦਾ ਟੋਟਾ (ਬੀਜਣ ਵਾਸਤੇ)।

**ਬੋੱਟੀ**, ਸ:—ਮਾਸ ਦਾ ਛੋਟਾ ਟੁਕੜਾ॥

**ਬੋਡ**, **ਬੋੱਡੀ** } ਸ:—ਪੁਰਾਣਾ ਜਾਂ ਸਲ੍ਹਾਬੇ ਦਾ ਮਾਰਿਆ ਹੋਇਆ ਅਨਾਜ॥

**ਬੋੱਡਾ**, **ਬੋੱਡੀ**, } ਵਿ:—ਪੁਰਾਣਾ ਹੋਕੇ ਕਮਜ਼ੋਰ ਹੋਇਆ ਹੋਇਆ, ਕੀੜਿਆਂ ਦਾ ਖਾਧਾ ਹੋਇਆ, ਗਲਿਆ ਸੜਿਆ (ਕਪੜਾ, ਲੱਕੜ), ਨਿਕੰਮਾ, ਬਹਿਆ, ਨਿਰਬਲ, ਡਰਪੋਕ (ਮਨੁੱਖ)॥

**ਬੋਣਾ**, ਪੁ:, **ਬੋਣੀ**, ਸ: } ਕੁਮਿਆਰ ਦੀ ਜਾਤ ਦਾ (ਦੀ) ਜੁਲਾਹਾ (ਹੀ)॥

**ਬੋਤ**, ਪੁ:—'ਬੋਰ' ਵੇਖੋ॥

**ਬੋਤਲ**, **ਬੋਟਲ** } ਸ:—ਨਿੱਕੇ ਮੂੰਹ ਵਾਲਾ ਕੱਚ ਦਾ ਭਾਂਡਾ॥

**ਬੋੱਤਾ**, ਪੁ:, **ਬੋੱਤੀ**, ਸ: } ਊਠ ਦਾ ਬੱਚਾ॥

**ਬੋਦਲਾ**, ਪੁ:—ਹਲਕਾਏ ਕੁੱਤੇ ਦੇ ਵੱਢਣ ਦਾ ਅਸਰ ਹਟਾਉਣ ਵਾਲਾ ਫਕੀਰ॥
ਵਿ:—ਸਿੱਧਾ, ਮੂਰਖ, ਭੋਲਾ॥

**ਬੋੱਦਾ**, ਵਿ:—'ਬੋੱਡਾ' ਵੇਖੋ॥
ਪੁ:—ਬਹੁਤ ਲੰਮੀ ਬੋੱਦੀ॥

**ਬੋੱਦੀ**, ਵਿ:—'ਬੋੱਡੀ' ਵੇਖੋ॥
ਸ:—ਸਿਰ ਦੇ ਵਿਚਕਾਰਲੇ ਲੰਮੇ ਵਾਲ ਜੋ ਹਿੰਦੂ ਰੱਖਦੇ ਹਨ,ਪਰਾਂਦੀ॥

**ਬੋਧ,** ਪੁ:—ਗਿਆਨ, ਇਲਮ, ਸਮਝ ॥

**ਬੋਧਾ**
**ਬੋਧੀ** } ਵਿ:—ਜਿਸ ਨੂੰ ਬੋਧ ਹੋਵੇ, ਸਮਝਦਾਰ॥

**ਬੋਝਾ**
**ਬੋੱਝਾ** } ਪੁ:—ਕਿਸੇ ਦਾ ਸਾਰਾ ਮਾਲ ਅਸਬਾਬ (ਵੈਰ ਨਾਲ ਆਖਦੇ ਹਨ) ॥

**ਬੋਬੀ**
**ਬੋਬੋ** } ਸ:—ਭੈਣ, ਮਾਂ (ਪਿਆਰ ਦਾ ਬਚਨ) ॥

**ਬੋਰ,** ਪੁ:—ਸੋਨੇ ਜਾਂ ਚਾਂਦੀ ਦਾ ਛਣਕਣ ਵਾਲਾ ਗਹਿਣਾ ॥

**ਬੋਰਡ,** ਪੁ:—ਫੱਟ, ਕਾਲਾ ਤਖਤਾ, ਬੰਦੋ ਬਸਤ ਕਰਨ ਵਾਲੀ ਕਮੇਟੀ ॥

**ਬੋਰਡ ਸਕੂਲ,** ਪੁ:—ਜ਼ਿਲੇ ਜਾਂ ਸ਼ਹਰ ਦੀ ਕਮੇਟੀ ਦਾ ਮਦਰਸਾ ॥

**ਬੋਰਡਿੰਗ**
**ਬੋਰਡਿੰਗ ਹੌਸ,** } ਪੁ:—ਜਿਸ ਘਰ ਵਿਚ ਪੜ੍ਹਨ ਵਾਲ ਮੁੰਡੇ ਕੱਠੇ ਹੋਕੇ ਕਿਸੇ ਮਨੁੱਖ ਦੀ ਨਿਗਰਾਨੀ ਵਿੱਚ ਰਹਿਣ ॥

**ਬੌਰੜਾ,** ਪੁ:—ਮੀਂਹ ਦਾ ਥੋੜਾ ਜਿਹਾ ਛੱਟਾ, ਥੋੜਾ ਮੀਂਹ ॥

**ਬੋਰਾ,** ਪੁ:—ਵੱਡਾ ਥੈਲਾ ਤੱਪੜ ਦਾ, ਛੱਟ ॥

**ਬੋਰੀ,** ਸ:—ਛੋਟਾ ਬੋਰਾ, ਰੁਪਯ ਪਾਉਣ ਵਾਲੀ ਮੋਟੀ ਥੈਲੀ ॥

**ਬੋਰੀ ਦਾ ਮੂੰਹ ਖੋਲ੍ਹ ਦੇਣਾ,** ਕ੍ਰਿ:—ਖੁੱਲ੍ਹੇ ਜੀ ਨਾਲ ਖਰਚ ਕਰਨਾ ॥

**ਬੋਲ,** ਪੁ:—ਗੱਲ, ਬਾਤ, ਬਚਨ, ਬੋਲਣ ਦਾ ਢੰਗ, ਅਵਾਜ਼, ਛੋਟਾ ਗੀਤ, ਤੁਕਾਂ ਜੋ ਗੁਆਰ ਲੋਕ ਕੱਠੇ ਹੋਕੇ ਕਈ ਕਈ ਵਾਰ ਉੱਚੀ ਉੱਚੀ ਕਹਿੰਦੇ ਹਨ (ਪਾਉਣੇ) ॥

**ਬੋਲ ਉੱਠਣਾ,** ਕ੍ਰਿ:—ਉੱਚੀ ਦਿੱਤੀ ਕੁਝ ਕਹਿਣਾ, ਕੂਕਣਾ ॥

**ਬੋਲ ਚਾਲ,** ਸ:—ਵਰਤਾਰਾ, ਵਾਕਫੀ ਗੱਲ ਬਾਤ, ਝਗੜਾ ॥

**ਬੋਲ ਬਾਲਾ,** ਪੁ:—ਪ੍ਰਤਾਪ, ਵਡਿਆਈ, ਜਸ (ਫਕੀਰਾਂ ਦੀ ਅਸੀਸ) ॥

**ਬੋਲ ਬਗਾੜ**
**ਬੋਲ ਬਿਗਾੜ**
**ਬੋਲ ਬਿਗਾੜੂ** } ਵਿ:—ਭੈੜੀ ਗੱਲ ਕਰਨ ਵਾਲਾ, ਬਦ ਬੋਲਾ ॥

**ਬੋਲ ਬੁਲਾਰਾ,** ਪੁ:—ਮਨੁੱਖਾਂ ਦੇ ਬੋਲਣ ਜਾਂ ਝਗੜਨ ਦੀ ਅਵਾਜ਼ ॥

**ਬੋਲਣਾ,** ਕ੍ਰਿ:—ਮੂੰਹੋਂ ਕੁਝ ਕਹਿਣਾ, ਗੱਲ ਕਰਨੀ, ਅਵਾਜ਼ ਕੱਢਣੀ, ਆਖਣਾ, ਝਗੜਨਾ, ਗੁੱਸੇ ਦੇ ਬਚਨ ਕਹਿਣੇ ॥

**ਬੋਲਦਾ,** ਪੁ:—ਮਨੁੱਖ ਦੇ ਅੰਦਰ ਬੋਲਣ ਵਾਲੀ ਤਾਕਤ, ਆਤਮਾ, ਰੂਹ, ਮਨ, ਜਿੰਦ, ਪ੍ਰਾਣ॥

**ਬੋਲਾ**
**ਬੋਲੀ** } ਵਿ:—ਜੋ ਸੁਣ ਨਹੀਂ ਸੱਕਦਾ (ਦੀ) ਡੋਰਾ (ਰੀ) ॥

**ਬੋਲਾ ਬੱਦਲ,** ਵਿ:—ਬਿਲਕੁਲ ਬੋਲਾ, ਬੇਪਰਵਾਹ ॥

**ਬੋਲਾਕੜ,** ਵਿ:—'ਬੋਲਾਰ' ਦੇਖੋ ॥

**ਬੋੱਲਾ ਚੱਲੀ** }
**ਬੋੱਲਾ ਚਾੱਲੀ** } ਸ਼—ਗੱਲ ਬਾਤ, ਲੜਾਈ ਝਗੜਾ ॥

**ਬੋਲਾਰ,** ਵਿ਼—ਜੋ ਬਹੁਤ ਬੋਲੇ, ਬਾਗੜੂ, ਗੱਪੀ ॥

**ਬੋਲਾਰਾ,** ਪੁ਼—'ਬੁਲਾਰਾ' ਵੇਖੋ ॥

**ਬੋੱਲੀ,** ਸ਼—ਜ਼ਬਾਨ, ਗੱਲ, ਸੈਨਤ, ਮਿਹਣਾ, ਝਿੜਕ, ਝਾੜ ॥

**ਬੋੱਲੀ ਖਾਣੀ,** ਕ੍ਰਿ਼—ਮਖੌਲ ਜਾਂ ਨਿੰਦਾ ਕਰਾਉਣੀ, ਝਾੜ ਜਾਂ ਗਾਲ੍ਹਾਂ ਖਾਣੀਆਂ ॥

**ਬੋੱਲੀ ਠੋੱਲੀ,** ਸ਼—ਮੇਹਣਾ, ਹਾਸਾ ਠੱਠਾ ਟਿਚਕਰ ॥

**ਬੋੱਲੀ ਦੇਣਾ,** ਕ੍ਰਿ਼—ਨਲਾਮ ਵਿੱਚ ਬੋਲਕੇ ਮੁੱਲ ਪਾਉਣਾ ॥

**ਬੋੱਲੀ ਮਾਰਨੀ** }
**ਬੋੱਲੀ ਲਾਉਣੀ** } ਕ੍ਰਿ਼—ਮੇਹਣਾ ਦੇਣਾ, ਝਾੜ ਪਾਉਣੀ ॥

**ਬੋੱਲੀਆਂ ਪਾਉਣੀਆਂ,** ਕ੍ਰਿ਼—'ਬੋਲ ਪਾਉਣੇ' ਵੇਖੋ ॥

**ਬੋੱਲੀਆਂ ਬੋਲਣੀਆਂ,** ਕ੍ਰਿ਼—ਭਾਤ ਭਾਂਤ ਦੀਆ ਗੱਲਾਂ ਕਰਨੀਆਂ ਜਾਂ ਸੁਰਾਂ ਕੱਢਣੀਆਂ, ਜਨੌਰਾਂ ਦੀਆਂ ਅਵਾਜਾਂ ਦੀ ਨਕਲ ਕਰਨੀ ਗਾਲ੍ਹਾਂ ਦੇਣੀਆਂ ॥

**ਬੋੜ,** ਪੁ਼—ਬ੍ਰੇਕ, ਕਤਾਰ ਵਿੱਚੋਂ ਇੱਕ ਦਾ ਨਾਂ ਰਹਿਣਾ, ਦੰਦ ਦਾ ਭੱਜਣਾ ॥

**ਬੋੜ੍ਹ,** ਪੁ਼—'ਬੋਹੜ' ਵੇਖੋ ॥

**ਬੋੜਾ,** ਵਿ਼—ਜਿਸ ਦਾ ਦੰਦ ਲਹਿ ਜਾਵੇ, ਜਿਸ ਮਿੱਟੀ ਦੇ ਭਾਂਡੇ ਦਾ ਉੱਪਰਲਾ ਹਿਸਾ ਟੁੱਟ ਗਿਆ ਹੋਵੇ ॥

**ਬੌਹਕਰ,** ਸ਼—ਤੀਲੀਆਂ ਦਾ ਹੱਥ ਕੂੜਾ ਹੂੰਝਣ ਵਾਲਾ, ਬਹਾਰੀ ॥

**ਬੌਹਲੀ,** ਸ਼—ਨਵੀਂ ਸੂਈ ਹੋਈ ਗਊ ਆਦਿਕ ਦਾ ਗਾੜ੍ਹਾ ਦੁੱਧ ॥

**ਬੌਹੜ,** ਕ੍ਰਿ਼, ਵਿ਼—ਮੁੜ, ਫੇਰ, ਦੂਜੀ ਵਾਰ ॥

**ਬੌਹੜਨਾ,** ਕ੍ਰਿ਼—ਆ ਪਹੁੰਚਣਾ, ਵੈਰੀ ਤੋਂ ਬਚਾਉਣ ਨੂੰ ਜਾਂ ਦੁਖ ਦੂਰ ਕਰਨ ਨੂੰ ਵੇਲੇ ਸਿਰ ਆ ਜਾਣਾ ॥

**ਬੌਂਦੇ ਦਿਹਾੜੇ,** ਪੁ਼—(ਬਹੁ਼) ਦੁਖ ਜਾਂ ਗਰੀਬੀ ਦਾ ਸਮਾ ॥

**ਬੌਂਗਾ,** ਪੁ਼ }
**ਬੌਂਗੀ,** ਸ਼ } ਜੋ ਮਨੁੱਖ ਮੂਰਖ ਹੋਵੇ ਪਰ ਸਭ ਨੂੰ ਭਾਵੇ, ਜਿਸ ਦੇ ਦਿਲ ਵਿੱਚ ਗੱਲ ਨਾਂ ਰਹ ਸੱਕੇ, ਗਾਲੜ੍ਹ ॥

**ਬੌਂਚ,** ਪੁ਼—ਸੰਘਣਾ ਬਣ ਜਾਂ ਜੰਗਲ ॥

**ਬੌਂਡਰੀ,** ਸ਼—ਹੱਦ, ਕ੍ਰਿਕਟ ਵਿੱਚ ਗੇਂਦ ਦੀ ਮਾਰ ਦੀ ਹੱਦ ॥

**ਬੌਂਟਾ,** ਪੁ਼—ਬਹੁਤ ਮਧਰਾ ਜਾਂ ਛੋਟੇ ਕੱਦ ਦਾ ॥

**ਬੌਂ ਬੌਂ,** ਸ਼—ਵੱਡਾ ਸ਼ੋਰ, ਬਿਅਰਥ ਜਤਨ, ਕੰਮ ਵਿਗੜਨ ਤੇ ਜੋ ਦੁਰਗਤ ਹੋਵੇ (ਵੱਜ ਜਾਣੀ, ਵੱਜਣੀ) ॥

**ਬੌਰ,** ਸ਼—ਹਰਨ ਫਸਾਉਣ ਵਾਲਾ ਜਾਲ ॥

**ਬੌਰਾ,** ਵਿ਼—ਪਾਗਲ, ਕਮਲਾ, ਸੁਦਾਈ ॥

**ਬੌਰਾਂ,** ਸ਼—(ਬਹੁ਼) ਜਨੌਰ ਫੜਨ ਵਾਲਾ ਫੰਦਾ ਜਾਂ ਜਾਲ ॥

**ਬੌਰੀਆ,** ਪੁ:—ਇੱਕ ਨੀਚ ਜਾਤ ਦੇ ਲੋਕ (ਇਹ ਚੋਰੀ ਕਰਦੇ ਹਨ ਅਤੇ ਤੀਰ ਨਾਲ ਜਨੌਰ ਫੜਦੇ ਹਨ) ॥

**ਬੌਰੀਆਂ,** ਸ:-(ਬਹੁ:) 'ਬਾਵਰੀਆਂ' ਵੇਖੋ ॥

**ਬੌਲ,** ਪੁ:—ਪਸ਼ਾਬ, ਮੂਤ੍ਰ (ਮੁਸਲਮਾਨੀ ਬੋਲੀ) ॥

**ਬੌਲਦ,** ਪੁ:—'ਬਲਦ' ਵੇਖੋ ॥

**ਬੌਲੀ,** ਸ:—'ਬਾਉਲੀ' ਵੇਖੋ ॥

## ਭ

**ਭ,** ਪੁ:—ਭੱਬਾ, ਗੁਰਮੁਖੀ ਪੈਂਤੀ ਦਾ ਉਨੱਤੀਵਾਂ ਅੱਖਰ ॥

**ਭਉ** / **ਭਊਆ** } ਪੁ:—ਡਰ ਦਾ ਬਨਾਉਟੀ ਕਾਰਨ, ਹਊਆ ॥

**ਭਈ,** ਵਿਸਮਯਕ—ਭਾਈ, ਮੈਂ ਕਹਿੰਦਾ ਹਾਂ, ਖਈ, ਬਈ ॥

**ਭਈਆ,** ਪੁ:—ਪੂਰਬੀਆ ਮਜ਼ਦੂਰ, ਹੇ ਭਰਾਵਾ ॥

**ਭੱਸ,** ਸ:—ਸੁਆਹ, ਖੇਹ (ਧਾਊੜੀ, ਧੈਲੀ) ॥

**ਭੱਸ ਖਰਾਬ,** ਪੁ:—ਤਬਾਹੀ, ਔਕੜ, ਘਬਰਾਟ ॥

**ਭੱਸ ਭਕਾਰ,** ਪੁ:—ਅਨਪੜ੍ਹ, ਖੱਟੇ ਤਕਾਰ ।

**ਭਸਨਾਭੂਸ,** ਵਿ—ਬਿਲਕੁਲ ਮੁੱਧਾ ਹੋਇਆ, ਜੋ ਲੰਗ ਬੁੱਧਾ ਹੋ ॥



**ਭਸਭਸਾ,** ਵਿ:—ਖੱਟੀ, ਤਿੱਖੀ (ਢਿੱਡ ਦੀ ਵਾਈ) ॥

**ਭਸਮ,** ਸ:—ਸੁਆਹ ॥

ਵਿ:—ਸੜ ਕੇ ਸੁਆਹ ਹੋਇਆ ਹੋਇਆ, ਬਿਲਕੁਲ ਪਚਿਆ ਹੋਇਆ ਅੰਨ ਆਦਿਕ (ਹੋਣਾ ਕਰਨਾ) ॥

**ਭਸਮ ਲਗਾਉਣਾ,** ਕ੍ਰਿ:—ਪਿੰਡੇ ਉੱਤੇ ਸੁਆਹ ਮਲਣੀ (ਸਾਧਾਂ ਵਾਕਰ) ॥

**ਭੱਸਰ,** ਵਿ:—ਰੇਹ ਵਾਲੀ (ਧਰਤੀ) ॥

**ਭਸਰ ਭਸਰ ਖਾਣਾ,** ਕ੍ਰਿ:—ਛੇਤੀ ਛੇਤੀ ਲੋਭ ਕਰਕੇ ਬਹੁਤਾ ਖਾਣਾ, ਜੋ ਕੁਝ ਹੱਥ ਆਵੇ ਖਾ ਜਾਣਾ ॥

**ਭੱਸਰਾ,** ਪੁ:—ਕੈਰਿਆਲੇ ਸਿਰੇ ਵਾਲਾ ਇੱਕ ਘਾਹ ॥

**ਭਸਾ,** ਪੁ:—ਖੱਟਾ ਡਕਾਰ, ਦਿਲ ਦੀ ਜਲਨ ॥

**ਭੱਸੀ,** ਸ:—ਖੇਹ ॥

**ਭਹਾਰਾ,** ਪੁ: / **ਭਹਾਰੀ,** ਸ: } ਧਾਤਾਂ ਗਾਲਣ ਵਾਲੀ ਸੁਨਿਆਰਿਆਂ ਦੀ ਭੱਠੀ ॥

**ਭਹਿ,** ਸ:—ਕਿਸੇ ਰੰਗ ਦਾ ਰਤਾ ਕੁ ਮੇਲ, ਹਲਕਾ ਰੰਗ (ਮਾਰਨਾ) ।

**ਭਹੋੜਾ,** ਪੁ:—ਇਸਤ੍ਰੀ ਨੂੰ ਗਰਭ ਹੋਣ ਤੋਂ ਸੱਤਵੇਂ ਮਹੀਨੇ ਪਿੱਛੋਂ ਹਿੰਦੂ ਜੋ ਰੀਤ ਕਰਦੇ ਹਨ, ਰੀਤਾਂ (ਬਕੂਕਾ) ॥

**ਭਹੌੜਾ,** ਪੁ: / **ਭਹੌੜੀ,** ਸ: } 'ਪਹੌੜਾ' ਵੇਖੋ ॥

**ਭਕੰਦਰ,** ਪੁ:—'ਭਗੰਦਰ' ਵੇਖੋ ॥

**ਭਕਰ ਭਕਰ ਖਾਣਾ,** ਕ੍ਰਿ:—'ਭਸਰ ਭਸਰ ਖਾਣਾ' ਵੇਖੋ ॥

**ਭਕਤੂਲ,** ਵਿ:—ਖੇਹ ਦਾ ਭਰਿਆ ਹੋਇਆ, ਜਿਸ ਉੱਤੇ ਖੇਹ ਪਈ ਹੈ ॥

**ਭਕਤੂਲਨਾ,** ਕ੍ਰਿ:—ਖੇਹ ਨਾਲ ਭਰਨਾ, ਉੱਪਰ ਖੇਹ ਪਾਣੀ ॥

**ਭੱਕੜਾ**
**ਭੱਖੜਾ** } ਪੁ:—ਇੱਕ ਕੰਡਿਆਂ ਵਾਲੀ ਬੂਟੀ ॥

**ਭਕੂਆ,** ਵਿ:—ਮੂਰਖ, ਅਹਿਮਕ ॥

**ਭਖ,** ਸ:—ਤਾਪ ਦੀ ਗਰਮੀ, ਮੱਠੀ ਕਸ, ਹਰਾਰਤ ॥

**ਭਖ ਭਖ ਕਰਨਾ,** ਕ੍ਰਿ:—ਚਮਕਣਾ, ਲਿਸ਼ਕਣਾ ॥

**ਭੱਖ,** ਸ:—ਥੋੜ੍ਹੀ ਥੋੜ੍ਹੀ ਕਸ, ਹਰਾਰਤ ॥

**ਭੱਖ ਲੈਣਾ (ਣੇ)** ਪੁ:—ਤਪੀ ਹੋਈ ਥਾਂ ਦੀ ਚਮਕ, ਦੂਰੋਂ ਤਪੇ ਹੋਏ ਰੇਤੇ ਦੀ ਸ਼ਕਲ, ਮਿਰਗ ਤ੍ਰਿਸ਼ਨਾ, ਵਹਿਮ ॥

**ਭੱਖਣਾ,** ਕ੍ਰਿ:—ਖਾਣਾ, ਛਕਣਾ, ਨਿਗਲ ਜਾਣਾ ॥

**ਭਖਨਾ,** ਕ੍ਰਿ:—ਬਹੁਤ ਤਪਣਾ, ਬਲਣਾ, ਬਹੁਤ ਗੁੱਸਾ ਆਉਣਾ ॥

**ਭਖਲਾਉਣਾ,** ਕ੍ਰਿ:—ਕੁਝ ਕੁਝ ਗਰਮ ਹੋਣਾ (ਪਿੰਡਾ), ਅਬਾ ਤਬਾ ਬੋਲਣਾ (ਬੁਖਾਰ ਜ ਨੀਂਦਰ ਵਿੱਚ) ॥



**ਭੱਖੜਾ,** ਪੁ:—'ਭੱਕੜਾ' ਵੇਖੋ ॥

**ਭਖਾਉਣਾ,** ਕ੍ਰਿ:—ਬਾਲਣਾ, ਤਪਾਉਣਾ, ਗੁੱਸਾ ਚਾੜ੍ਹਨਾ ॥

**ਭੱਖੀ,** ਵਿ:—ਖਾ ਜਾਣ ਵਾਲਾ ('ਸਰਬ ਭੱਖੀ' ਵੇਖੋ) ॥

**ਭਗ,** ਸ:—ਇਸਤ੍ਰੀ ਦਾ ਗੁੱਝਾ ਅੰਗ ॥

**ਭੰਗ,** ਸ:—ਤੋੜਨਾ, ਵਿਗਾੜ, ਨਾਸ, ਅਟਕਾਉ, ਇਕ ਨਸ਼ੇ ਵਾਲੀ ਬੂਟੀ, ਸੁੱਖਾ ॥

**ਭੰਗ ਦੇ ਭਾੜੇ ਜਾਣਾ (ਗੁਆਚਣਾ),** ਕ੍ਰਿ:—ਐਵੇਂ ਨਿਅਰਥ ਕਿਸੇ ਚੀਜ਼ ਦਾ ਨਸ਼ਟ ਹੋਣਾ ॥

**ਭੰਗ ਭੁੱਜਣੀ,** ਕ੍ਰਿ:—ਗਰੀਬੀ ਹੋਣੀ, ਘਰ ਵਿਚ ਕੱਖ ਨਾ ਹੋਣਾ ॥

**ਭੰਗਣ,** ਸ:—ਭੰਗੀ ਦੀ ਜ਼ਨਾਨੀ, ਚੂਹੜੀ, ਭੰਗ ਪੀਣ ਵਾਲੀ ॥

**ਭਗਤ**
**ਭਗਤੁ** } ਪੁ:—ਭਜਨ ਕਰਨ ਵਾਲਾ, ਸੰਤ, ਮਹਾਤਮਾ ॥ ਸ:—ਭਗਤੀ ॥

**ਭਗਤ ਕਾਂਡ,** ਪੁ:—ਧਰਮ ਪੁਸਤਕਾਂ ਦਾ ਉਹ ਹਿੱਸਾ ਜਿਸ ਵਿੱਚ ਭਗਤੀ ਦਾ ਵਰਨਨ ਹੈ, ਭਗਤੀ ਮਾਰਗ ॥

**ਭਗਤ ਵੱਛਲ,** ਵਿ:—ਭਗਤਾਂ ਦਾ ਪਿਆਰਾ (ਪਰਮੇਸ਼ਰ) ॥

**ਭਗਤਣ**
**ਭਗਤਣੀ** } ਸ:—ਭਜਨ ਜਾਂ ਭਗਤੀ ਕਰਨ ਵਾਲੀ ॥

**ਭਗਤਾਈ** / **ਭਗਤੀ** } ਸ਼ਃ—ਸੱਚੇ ਦਿਲ ਨਾਲ ਜੋ ਪੂਜਾ ਕੀਤੀ ਜਾਵੇ, ਪ੍ਰੇਮ, ਭਜਨ, ਪਵਿਤ੍ਰਤਾਈ ॥

**ਭਗਤੀ ਮਾਰਗ,** ਪੁਃ—ਪਰਮੇਸ਼ਰ ਦੇ ਭਜਨ ਕਰਨ ਨਾਲ ਮੁਕਤੀ ਮੰਨਣ ਵਾਲਾ ਮਤ, ਭਗਤਾਂ ਦਾ ਪੰਥ ॥

**ਭਗਤੀਆ,** ਪੁਃ—ਨੱਚਣ ਵਾਲੇ ਮੁੰਡਿਆਂ ਦੇ ਨਾਲ ਗਾਉਣ ਵਾਲਾ, ਰਾਸਧਾਰੀਆ ॥

**ਭਗੰਦਰ,** ਪੁਃ—ਗੁਦਾ ਦਾ ਇੱਕ ਫੋੜਾ ॥

**ਭੰਗਰਾ,** ਪੁਃ—ਪਿੰਡਾਂ ਦਾ ਇੱਕ ਨਾਚ (ਧਾਉਲਾ)॥

**ਭੱਗਰਾ,** ਪੁਃ—ਨਗਾਹੇ ਦੀ ਦਰਗਾਹ ਤੋਂ ਲਿਆਂਦੀ ਹੋਈ ਮਿੱਟੀ ॥

**ਭਗਲ,** ਪੁਃ—ਰਾਸ ਮੂਲੋਂ ਬਪਾਰ ਕਰਨਾ ਦਿਵਾਲਾ, ਪਖੰਡ ॥

**ਭੱਗਲ,** ਵਿਃ—ਹਾਰਿਆ ਹੋਯਾ (ਥਕੇਰਾ) ॥
ਪੁਃ—ਇੱਕ ਮੋਟਾ ਕਾਲਾ ਬੂਰਾ (ਵਧਿਆ ਪੁਰਾਣਾ), ਮੂਲ ਦੀ ਰਕਮ ॥

**ਭਗਲੀ** / **ਭਗਲੀਆ** } ਵਿਃ—ਜਿਸ ਬਪਾਰ ਦਾ ਵਸਾਹ ਨਹੀਂ, ਦਿਵਾਲੀਆ, ਅੰਨ੍ਹੇ ਵਾਹ ਵਿਹਾਰ ਕਰਨ ਵਾਲਾ, ਪਖੰਡੀ ॥

**ਭਗਵਤ** / **ਭਗਵੰਤ** } ਪੁਃ—ਪਰਮੇਸ਼ਰ, ਪਰਮਾਤਮਾ ॥

**ਭਗਵਤ ਗੀਤਾ,** ਸ਼ਃ—ਹਿੰਦੂਆਂ ਦੀ ਇਕ ਧਰਮ ਪੁਸਤਕ ਜਿਸ ਵਿਚ ਕ੍ਰਿਸ਼ਨ ਜੀ ਦਾ ਅਰਜਨ ਨੂੰ ਉਪਦੇਸ਼ ਹੈ ॥

**ਭਗਵਤੀ,** ਸ਼ਃ—ਦੇਵੀ, ਦੁਰਗਾ, ਸ਼ਕਤੀ ॥

**ਭਗਵਾ (ਵਾਂ),** ਵਿਃ—ਗੇਰੂ ਦਾ ਰੰਗਿਆ ਹੋਯਾ ਕਪੜਾ ਜੋ ਸਾਧੂ ਪਹਿਨਦੇ ਹਨ ॥

**ਭਗਵਾਨ,** ਪੁਃ—ਪਰਮੇਸ਼ਰ, ਪਰਮਾਤਮਾ, ਭਗ-ਇਨ ॥

**ਭਗਾਰ,** ਪੁਃ—'ਬਘਾਰ' ਵੇਖੋ ॥

**ਭੰਗਾਰਾ** / **ਭਗਾੜਾ** } ਪੁਃ—'ਭੰਗੇਰਾ' ਵੇਖੋ ॥

**ਭੰਗੜ,** ਪੁਃ—ਭੰਗ ਪੀਣ ਵਾਲਾ, ਮੂਰਖ, ਬਕਵਾਦੀ ॥

**ਭੰਗੜ ਖਾਨਾ,** ਪੁਃ—ਜਿੱਥੇ ਭੰਗ ਘੁਟੀਏ ਜਾਂ ਵਿਕੇ ॥

**ਭੰਗੀ,** ਪੁਃ—ਭੰਗੜ, ਇੱਕ ਮਿਸਲ, ਚੂਹੜਾ ॥

**ਭੰਗੂਰ,** ਪੁਃ—ਛੋਲੇ ਭੇਉਂ ਕੇ ਖਾਣ ਵਾਲੇ (ਭਾਵੇਂ ਕੱਚੇ ਭਾਵੇਂ ਤਲੇ ਹੋਏ ਲੂਣ ਮਿਰਚ ਵਾਲੇ) ॥

**ਭਗੂੜਾ,** ਪੁਃ / **ਭੰਗੂੜਾ** ਪੁਃ / **ਭਗੂੜੀ,** ਸ਼ਃ / **ਭੰਗੂੜੀ,** ਸ਼ਃ } ਬਾਲਾਂ ਦੇ ਝੂਟਾਉਣ ਵਾਸਤੇ ਛੱਤ ਨਾਲ ਲਟਕਾਈ ਹੋਈ ਪੀੜ੍ਹੀ ਆਦਿਕ, ਇਕ ਖੇਡ ਜਿਸ ਵਿਚ ਬਾਲਕ ਬੈਠਕੇ ਉੱਤਾਂਹ ਹੇਠਾਂਹ ਹੁੰਦੇ ਹਨ ਜਾਂ ਚੱਕਰ ਖਾਂਦੇ ਹਨ ॥

**ਭੰਗੇਰ ਖਾਨਾ,** ਪੁਃ—ਜਿੱਥੇ ਭੰਗ ਵਿਕੇ ਅਤੇ ਪੀਤੀ ਜਾਵੇ ॥

**ਭੰਗੇਰਣ,** ਸ਼ਃ / **ਭੰਗੇਰਾ,** ਪੁਃ } ਭੰਗ ਵੇਚਣ ਵਾਲਾ (ਲੀ) ॥

**ਭੰਗੇੜਿਆ ਹੋਇਆ,** ਵਿ:—ਭੰਗ ਪੀਣ ਕਰਕੇ ਮਸਤ ॥

**ਭਗੋਲ,** ਵਿ—ਲੜਾਈ ਵਿੱਚੋਂ ਨੱਸ ਜਾਣ ਵਾਲਾ, ਡਰਾਕਲ ॥

**ਭਗੋਣਾ,** ਕ੍ਰਿ:—ਭਿਉਣਾ, ਗਿੱਲਾ ਕਰਨਾ ॥

**ਭਗੌਤਾ,** ਪੁ:—ਤਲਵਾਰ, ਸਿਰੀ ਸਾਹਿਬ ॥

**ਭਗੌਤੀ,** ਸ:—ਭਗਵਤੀ, ਦੇਵੀ, ਸ਼ਕਤੀ, ਤਲਵਾਰ ॥

**ਭਗੌੜਨ,** ਸ:, **ਭਗੌੜਾ,** ਪੁ:, **ਭਗੌੜੀ,** ਸ: } ਭਗੋਲ, ਡਰਾਕਲ, ਜੋ ਕਿਸੇ ਨੂੰ ਕੁਝ ਕਹੇ ਕਿਸੇ ਨੂੰ ਕੁਝ, ਜਿਸ ਦਾ ਵਸਾਹ ਨਹੀਂ ॥

**ਭੱਛਣਾ,** ਕ੍ਰਿ:—ਭੱਖਣਾ, ਖਾਣਾ, ਛਕਣਾ, ਨਿਗਲਣਾ ॥

**ਭੱਜ ਜਾਣਾ, ਭੱਜਣਾ** } ਕ੍ਰਿ:—ਟੁੱਟਣਾ, ਗੁਆਚਣਾ, ਨੱਸ ਜਾਣਾ, ਗਊ ਮਹਿੰ ਦਾ ਦੁੱਧ ਦੇਣੋਂ ਹਟ ਜਾਣਾ ॥

**ਭਜਨ,** ਪੁ:—ਪਰਮੇਸਰ ਦੇ ਗੁਣ ਗਾਉਣਾ, ਭਗਤੀ, ਪੂਜਾ (ਕਰਨਾ) ॥

**ਭਜਨਾ,** ਕ੍ਰਿ:—ਭਜਨ ਕਰਨਾ, ਭਗਤੀ ਕਰਨੀ ॥

**ਭਜਨੀਆ, ਭਜਨੀਕ** } ਪੁ:—ਭਜਨ ਕਰਨ ਵਾਲਾ ॥

**ਭਜਵਾਉਣਾ,** ਕ੍ਰਿ:—ਭਜਨ ਕਰਾਉਣਾ, ਭੇਜਣ ਦਾ ਕੰਮ ਕਰਾਉਣਾ ॥

**ਭਜਾਉਣਾ,** ਕ੍ਰਿ:—ਦੁੜਾਉਣਾ, ਨਸਾਉਣਾ, ਭਜਨ ਕਰਾਉਣਾ ॥

**ਭੱਟ,** ਪੁ:—ਬਖ਼ਸ਼ੀਸ਼ ਲੈਣ ਵਾਸਤੇ ਲੋਕਾਂ ਦੇ ਗੁਣ ਗਾਉਣ ਵਾਲੀ ਜਾਤ ਦਾ ਮਨੁੱਖ, ਪੰਡਤ, ਵਿਦਿਆਵਾਨ, ਗਿਆਨੀ ॥

**ਭਟਕਣਾ,** ਕ੍ਰਿ:—ਇੱਧਰ ਉੱਧਰ ਫਿਰਨਾ, ਰਾਹ ਭੁੱਲ ਕੇ ਭੌਂਦੇ ਰਹਿਣਾ, ਕੁਰਾਹੇ ਪੈਣਾ, ਲੋਚਣਾ ॥

**ਭਟਕਦਾ,** ਵਿ:—ਭਟਕਣ ਵਾਲਾ, ਜਿਸ ਨੂੰ ਬੜੀ ਚਾਹ ਹੈ ॥

**ਭਟਕਦਾ ਫਿਰਨਾ, ਭਟਕਦੇ ਫਿਰਨਾ** } ਕ੍ਰਿ:—ਇੱਧਰ ਉੱਧਰ ਅਵਾਰਾ ਭੌਣਾ ॥

**ਭਟਕਾ,** ਪੁ:, **ਭਟਕੀ,** ਸ: } ਚਿੰਤਾ, ਚਾਹ, ਤ੍ਰਿਸ਼ਨਾ, ਸੰਸਾ, ਡਰ ॥

**ਭਟਕਾਉਣਾ,** ਕ੍ਰਿ:—ਕੁਰਾਹੇ ਪਾਉਣਾ, ਭੁਲਣਾ, ਧੋਖਾ ਦੇਣਾ, ਤਰਸਾਉਣਾ ॥

**ਭੱਟਣ, ਭੱਟਣੀ** } ਸ:—ਭੱਟ ਜਾਤ ਦੀ ਤ੍ਰੀਮਤ ॥

**ਭਟਿਆਣੀ,** ਸ:—ਭਾਟੀਆ ਜਾਤ ਦੀ ਤ੍ਰੀਮਤ ॥

**ਭੱਟੀ,** ਪੁ:—ਰਾਜਪੂਤਾਂ ਦੀ ਇੱਕ ਉੱਘੀ ਜਾਤ ॥

**ਭਟੂਹਰ (ਰਾ), ਭਟੂਹਰੂ, ਭਟੂਰਾ** } ਪੁ:—ਖਮੀਰੇ ਆਟੇ ਦੀ ਰੋਟੀ ॥

**ਭਟੇਟਾ,** ਪੁ:, **ਭਟੇਟੀ** ਸ: } ਭੱਟ ਦਾ ਬੇਟਾ (ਬੇਟੀ) ॥

**ਭੱਠ,** ਪੁ:—ਦਾਣੇ ਭੁੰਨਣ ਵਾਲਾ ਇੱਕ ਤਰਾਂ ਦਾ ਤੰਦੂਰ, ਵੱਡਾ ਚੁੱਲ੍ਹਾ ॥

**ਭੱਠ ਪੈਣਾ,** ਕ੍ਰਿ:—ਨਾਸ ਹੋਣਾ, ਨਾਂ ਰਹਿਣਾ ॥

**ਭੱਠਾ,** ਪੁ:—ਵੱਡੀ ਭੱਠੀ, ਤੰਦੂਰ, ਵੱਡਾ ਚੁੱਲ੍ਹਾ ਆਵਾ, ਚੂਨਾ ਅਤੇ ਇੱਟਾਂ ਪਕਾਉਣ ਵਾਲੀ ਭੱਠੀ ॥

**ਭਠਿਆਰ,** ਪੁ:<br>**ਭਠਿਆਲਾ,** ਪੁ:<br>**ਭਠਿਆਲੀ,** ਸ: } ਦਾਣੇ ਭੁੰਨਣ ਵਾਲੀ ਭੱਠੀ, ਭੁੱਜੇ ਹੋਏ ਦਾਣੇ ਵੇਚਣ ਵਾਲੇ ਦੀ ਹੱਟੀ ॥

**ਭਠਿਆਰ ਖਾਨਾ,** ਪੁ:—ਭੜਭੂੰਜੇ ਦੀ ਹੱਟੀ, ਸਰਾਂ, ਤੰਦੂਰ ਜਿੱਥੇ ਰੋਟੀ ਖਾਣ ਲਈ ਵਿਕਦੀ ਹੈ ॥

**ਭਠਿਆਰ ਪੁਣਾ,** ਪੁ:—ਭਠਿਆਰੇ ਦਾ ਕੰਮ ॥

**ਭਠਿਆਰਣ,** ਸ:<br>**ਭਠਿਆਰਾ,** ਪੁ:<br>**ਭਠਿਆਰੀ,** ਸ: } ਸਰਾਂ ਵਾਲਾ (ਲੀ), ਮੁਸਾਫਰਾਂ ਤੋਂ ਮੁੱਲ ਲੈਕੇ ਥਾਂ ਦੇਣ ਅਤੇ ਰੋਟੀ ਖੁਆਉਣ ਵਾਲਾ (ਲੀ), ਭੜਭੂੰਜਾ (ਜੀ)

**ਭੱਠੀ,** ਸ:—ਦਾਣੇ ਭੁੰਨਣ ਵਾਲਾ ਜਾਂ ਸ਼ਰਾਬ ਕੱਢਣ ਵਾਲਾ, ਜਾਂ ਕਪੜੇ ਧੋਣ ਵਾਲਾ ਤੰਦੂਰ, ਕੋਈ ਛੋਟਾ ਜੇਹਾ ਤੰਦੂਰ ਚੌੜੇ ਮੂੰਹ ਵਾਲਾ ਛੋਟਾ ਆਵਾ, ਭੜਭੂੰਜੇ ਦੀ ਹੱਟੀ, ਜਿੱਥੇ ਸ਼ਰਾਬ ਨਿਕਲੇ ॥

**ਭਠੂਹਰ (ਰਾ)**<br>**ਭਠੂਰਾ**<br>**ਭਠੂਰੇ** } ਪੁ:—ਖਮੀਰੇ ਆਟੇ ਦੀ ਰੋਟੀ ॥

**ਭੰਡ,** ਪੁ:—ਨਕਲਾਂ ਲਾਕੇ ਅਤੇ ਹਾਸੇ ਦੀਆਂ ਗੱਲਾਂ ਕਰਕੇ ਅਤੇ ਗੀਤ ਗਾਉਂਦੇ ਲੋਕਾਂ ਨੂੰ ਖੁਸ਼ ਕਰਨਾ ਜਿਸ ਦਾ ਕੰਮ ਹੈ, ਨਕਲੀਆ ॥

**ਭੰਡਸਰਾਧੀ,** ਸ:—ਗਾਲੀਆਂ, ਨਿੰਦਿਆ, ਬੁਰਿਆਈ ॥

**ਭੰਡਣਾ,** ਕ੍ਰਿ:—ਨਿੰਦਣਾ, ਬੁਰਾ ਕਹਿਣਾ, ਬਦਨਾਮੀ ਕਰਨਾ ॥

**ਭੰਡਾਰ,** ਪੁ:—ਖਜਾਨਾ, ਮਾਲ ਅਸਬਾਬ ਰੱਖਣ ਦੀ ਥਾਂ, ਸਾਧਾਂ ਦੀ ਰਸੋਈ ਜਾਂ ਭੋਜਨ, ਤ੍ਰਿੰਞਣ, ਕੱਤਣ ਵਾਲੀਆਂ ਜਨਾਨੀਆਂ ਦਾ ਕੱਠ ॥

**ਭੰਡਾਰਾ,** ਪੁ:—ਸਾਧੂ ਜਾਂ ਫਕੀਰ ਦੀ ਰਸੋਈ ਜਾਂ ਭੋਜਨ, ਸਾਧਾਂ ਨੂੰ ਜੋ ਭੋਜਨ ਛਕਾਇਆ ਜਾਵੇ (ਕਰਨਾ) ॥

**ਭੰਡਾਰਣ,** ਸ:<br>**ਭੰਡਾਰੀ,** ਪੁ: } ਖਜਾਨਚੀ, ਮਾਲ ਅਸਬਾਬ ਜਿਸਦੇ ਸਪੁਰਦ ਹੈ, ਸਾਧੂ ਦੀ ਜੋ ਰਸੋਈ ਕਰੇ, ਖਤ੍ਰੀਆਂ ਦੀ ਇਕ ਜਾਤ ॥

**ਭੰਡਿਆ ਜਾਣਾ**<br>**ਭੰਡੇ ਜਾਣਾ** } ਕ੍ਰਿ:—'ਭੰਡੀ' ਵਿੱਚ 'ਭੰਡੀ ਹੋਣਾ' ਵੇਖੋ ।

**ਭੰਡੀ,** ਸ:—ਨਿੰਦਾ, ਬਦਨਾਮੀ, ਅਪਜਸ, ਹਾਨ, ਬੁਰਿਆਈ ॥

**ਭੰਡੀ ਹੋਣੀ, ਪੈਣੀ ਜਾਂ ਮਰਣੀ** } ਕ੍ਰਿ:—ਨਿੰਦਿਆ ਬੁਰਿਆਈ ਜਾਂ ਬਦਨਾਮੀ ਸਭ ਦੇ ਸਾਮ੍ਹਣੇ ਹੋਣੀ ॥

**ਭੰਡੂਆ,** ਪੁ:—ਭੰਡੀ ਪਾਉਣ ਵਾਲੀ ਗੱਲ ਜਾਂ ਗੀਤ, ਸਿੱਠ ॥

**ਭਣਵਈਆ**
**ਭਣੂਜਾ**
**ਭਣੇਈ**
**ਭਣੇਜਾ**
**ਭਣੌਂਜਾ**
**ਭਣੋਯਾ** } ਪੁ:—ਭੈਣ ਦਾ ਘਰ ਵਾਲਾ, ਜੀਜਾ ॥

**ਭੱਤ,** ਪੁ:—ਉੱਬਲੇ ਹੋਏ ਚੌਲ, ਗੁੜ ਵਾਲਾ ਦਲੀਆ ॥

**ਭਤਰੀਜਾ**
**ਭਤਰੀਯਾ** } ਪੁ:—ਭਰਾ ਦਾ ਪੁਤ੍ਰ। (ਜੀ)ਸ:—ਭਰਾ ਦੀ ਧੀ ॥

**ਭੱਤਾ,** ਪੁ:—ਖੇਤ ਵਿੱਚ ਕੰਮ ਕਰਨ ਵਾਲਿਆਂ ਕਿਰਸਾਣਾਂ ਵਾਸਤੇ ਜੋ ਭੋਜਨ ਘਰੋਂ ਜਾਵੇ, ਸਪਾਹੀਆਂ ਜਾਂ ਸਰਕਾਰੀ ਨੌਕਰਾਂ ਨੂੰ ਜੋ ਰਕਮ ਤਲਬ ਤੋਂ ਵਧੀਕ ਮਿਲੇ ॥

**ਭਤੀ,** ਸ:—ਮੋਏ ਹੋਏ ਦੇ ਟੱਬਰ ਵਾਸਤੇ ਜੋ ਭੋਜਨ ਕੋਈ ਸਾਕ ਜਾਂ ਸੱਜਣ ਤਿਆਰ ਕਰੇ, ਜਿਮੀਦਾਰ ਜੋ ਦਾਣੇ ਲੁਹਾਰ ਨੂੰ ਦੇਵੇ ॥

**ਭਤੀਜ (ਜਾ)**
**ਭਤੀਯਾ** } ਪੁ:—ਭਰਾ ਦਾ ਪੁਤ੍ਰ ॥

**ਭਤੀਜ ਨੌਂਹ**
**ਭਤੀਜ ਬਹੂ** } ਸ:—ਭਤੀਜੇ ਦੀ ਵਹੁਟੀ, ਭਰਾ ਦੀ ਨੌਂਹ ॥

**ਭਤੀਯ**
**ਭਤੀਜੀ** } ਸ:—ਭਰਾ ਦੀ ਧੀ ॥

**ਭੱਤੇ ਹਾਰ,** ਪੁ:, ਸ:
**ਭੱਤੇ ਹਾਰਾ,** ਪੁ:
**ਭੱਤੇ ਹਾਰੀ,** ਸ: } ਜੋ ਖੇਤ ਵਿੱਚ ਜਿਮੀਦਾਰ ਦਾ ਭੋਜਨ ਲੈ ਜਾਵੇ ॥

**ਭਤੇਰੋ,** ਪੁ:—ਸਭ ਤੋਂ ਵੱਡਾ ਰਸੋਈਆ ॥

**ਭੱਤੇ ਵੇਲਾ,** ਪੁ:—ਭੱਤਾ ਖਾਣ ਦਾ ਵੇਲਾ, ਪਹਿਰ ਦਿਨ ਚੜ੍ਹੇ ॥

**ਭੱਦ,** ਪੁ:—ਤ੍ਰੇੜ, ਵਿਰਲ, ਵਿੱਥ, ਬੱਦਲ ॥

**ਭੱਦਣ,** ਪੁ:—ਕਿਸੇ ਵੱਡੇ ਦੇ ਮਰਨ ਤੇ ਹਿੰਦੂਆਂ ਵਿੱਚ ਸਿਰ ਮੁਨਾਉਣ ਦੀ ਰੀਤ, ਕੇਸ਼ ਲਾਹੁਣਾ ( ਕਰਵਾਉਣਾ ) ॥

**ਭੱਦਣਾ,** ਕ੍ਰਿ:—ਸਿਰ ਮੁੰਨਣਾ ॥

**ਭੱਦਰ,** ਪੁ:—ਹੱਛਾ ਚੰਗਾ, ਭਲਾ, ਨੇਕ ॥

**ਭੱਦਰ ਕਾਲੀ,** ਸ:—ਇੱਕ ਦੇਵੀ, ਸ਼ਕਤੀ ॥

**ਭੱਦਰ ਪੁਰਖ,** ਪੁ:—ਭਲਾ ਮਾਨਸ, ਨੇਕ ਆਦਮੀ ॥

**ਭੱਦਾ,** ਵਿ:—ਕੋਝਾ, ਬਿਡੌਲ, ਕਰੂਪ, ਮੂਰਖ, ਸਿੱਧਾ, ਅਣਜਾਣ ॥

**ਭੰਨ,** ਪੁ:—ਕਪੜਾ ਕਾਗਤ ਆਦਿਕ ਮੋੜਨ ਦਾ ਨਿਸ਼ਾਨ, ਕਪਾਹ ਵਿੱਚ ਰਲੇ ਹੋਏ ਬੀਆਂ ਦੇ ਟੋਟੇ ॥
ਸ:—ਮਾਰ, ਕੁੱਟ (ਸੁੱਟਣੀ ਖਾਣੀ, ਚਾੜ੍ਹਨੀ) ॥

**ਭੰਨਘੜ,** ਪੁ:—ਜੋੜ ਤੋੜ, ਬੇਢਬਾ ਕੰਮ, ਮਰੋੜ, ਵੱਡਾ ਸਿੱਕਾ ਦੇਕੇ ਛੋਟੇ ਲੈਣੇ, ਕਿਸੇ ਨਾ ਕਿਸੇ ਤਰਾਂ ਧਨ ਖੱਟਣਾ ॥

**ਭੰਨਣਾ,** ਕ੍ਰਿ:—ਤੋੜਨਾ, ਮੋੜਨਾ, ਮਰੋੜਨਾ ॥

**ਕੌਲ ਕਰਾਰ ਭੰਨਣਾ,** ਕ੍ਰਿ:—ਬਚਨ ਦੇ ਕੇ ਪੂਰਾ ਨਾਂ ਕਰਨਾ ॥

**ਘਰ (ਭੁੱਗਾ) ਭੰਨਣਾ**; ਕ੍ਰਿ:—ਚੋਰੀ ਕਰਨ ਵਾਸਤੇ ਕੰਧ ਪਾੜਨੀ ॥

**ਬੁੱਕਲ ਵਿੱਚ ਰੋੜੀ ਭੰਨਣਾ**, ਕ੍ਰਿ:—ਭੇਤ ਲੁਕਾ ਰੱਖਣਾ ॥

**ਭੰਨਮਾਂ (ਥਾਂ)**, ਵਿ:—ਜਿਸਦੀ ਅੱਡੀ ਮੁੜੀ ਹੋਈ ਹੈ (ਜੋੜਾ) ॥

**ਭਨਵਈਆ**
**ਭਨਵੱਯਾ** } ਪੁ:—ਭੈਣ ਦਾ ਘਰ ਵਾਲਾ ॥

**ਭਨਾਉਣਾ**
**ਭਨਾ ਲੈਣਾ** } ਕ੍ਰਿ:—ਤੁੜਾਉਣਾ, ਰੁਪਯਾ ਖੁਲ੍ਹਾਉਣਾ ॥

**ਭਨਾਉਣੀ**, ਸ:—ਸ਼ਾਦੀ ਜਾਂ ਗਮੀ ਉੱਤੇ ਜੋ ਕਪੜੇ ਦਿੱਤੇ ਜਾਣ ॥

**ਭਨਾਈ**, ਸ:—ਭੰਨਣ ਦਾ ਕਮ, ਮਾਰ ਕੁਟਾਈ ॥

**ਭਨੇਵਾਂ**, ਪੁ:—ਭੈਣ ਦਾ ਪੁਤ੍ਰ ॥

**ਭਨੇਵੀਂ**, ਸ:—ਭੈਣ ਦੀ ਧੀ ॥

**ਭੱਪਾ**, ਪੁ:—ਦਲੀਆ, ਚੌਲ ਬਹੁਤ ਰਿੰਨ੍ਹ ਕੇ ਮਿਲੇ ਹੋਏ, ਆਕੜੀ ਰਿੱਝੀ ਹੋਈ ਖਿਚੜੀ, ਬੱਚੇ ਲਈ ਪਿਆਰ ਦਾ ਬਚਨ ॥

**ਭੱਪੀ**, ਸ:—ਚੁੰਮੀ ॥

**ਭਫਾਰਾ**, ਪੁ:—ਰੋਗ ਦਾ ਅਲਾਜ ਕਰਨ ਲਈ ਭਾਫ ਲੈਣਾ ॥

**ਭੰਬ**, ਪੁ:—ਰੂੰ ਜਾਂ ਪਸ਼ਮ ਦਾ ਫੰਬਾ, ਭੁਚਾਲ ॥

**ਭਬਕ**, ਸ:—ਬਦਬੋ, ਸੜਿਆਂਧ, ਅਚਾਨਚੱਕ ਅੱਗ ਦਾ ਬਲਣਾ, ਜੋਸ਼, ਗੁੱਸੇ ਦਾ ਜ਼ੋਰ, ਤੁੰਦੀ, ਗਰਮੀ ॥

**ਭਬਕਣਾ**, ਕ੍ਰਿ:—ਛਿੱਥਾ ਹੋਣਾ, ਕਿਸੇ ਉੱਤੇ ਅਚਾਨਚੱਕ ਜਾ ਪੈਣਾ, ਗੱਜਣਾ, ਭੌਂਕਣਾ, ਗੁੱਸੇ ਨਾਲ ਲਾਲ ਹੋਣਾ ਅੱਗ ਬਲ ਪੈਣੀ (ਭਬਕ ਕੇ ਪੈਣਾ) ॥

**ਭਬਕੜ**, ਪੁ:—'ਭੰਬਟ' ਵੇਖੋ ॥

**ਭਬਕਾ**, ਪੁ:—ਛਰਤ ਦਾ ਗਲਾਸ ਅਰਕ ਜਾਂ ਸ਼ਰਾਬ ਕੱਢਣ ਵਾਲੀ ਵੱਡੀ ਗਾਗਰ ਜਾਂ ਸੁਰਾਹੀ (ਤਾਂਬੇ ਦੀ) ॥

**ਭਬਕਾਉਣਾ**, ਕ੍ਰਿ:—ਖਿਝਾਉਣਾ, ਭੌਂਕਣ ਦੇਣਾ ॥

**ਭਬਕੀ**, ਸ:—ਧਮਕੀ, ਡਰਾਵਾ, ਜੋਸ਼ ॥

**ਭੰਬਟ**, ਪੁ:—ਉੱਡਣ ਵਾਲਾ ਕੀੜਾ ਜੋ ਲਾਟ ਉੱਤੇ ਸੜ ਮਰਦਾ ਹੈ ॥

**ਭੱਬਰ**
**ਭੱਬਰਾ** } ਵਿ:—ਜਿਸ ਨੂੰ ਗਿਲ੍ਹੜ ਹੋਵੇ, ਫੁੱਲਿਆ ਹੋਯਾ (ਢਿੱਡ), ਮੋਟਾ ॥

**ਭੰਬਲਭੂਸੇ**, ਪੁ:—(ਬਹੁ:) ਭਟਕਾ, ਕੁਝ ਨਾ ਜਾਣਨਾ ਕਿ ਕੀ ਕਰੀਏ (ਖਾਣਾ) ॥

**ਭੰਬੜ**, ਪੁ:—'ਭਾਂਬੜ' ਵੇਖੋ ॥

**ਭੰਬੜਾ ਭੂੰ**, ਵਿ:—ਨਾਸ ਹੋਯਾ ਹੋਯਾ, ਜਿਸ ਦਾ ਖੁਰ ਖੋਜ ਨਾਂ ਰਹੇ ॥

**ਭੰਬੜੀ**, ਪੁ:—ਖੱਤ੍ਰੀਆਂ ਦੀ ਇੱਕ ਜਾਤ, ਭਾਂਬੜ ॥

**ਭੰਬੀਰੀ,** ਸ:—ਇੱਕ ਘੁੰਮਣ ਵਾਲਾ ਖਿਡੌਣਾ, ਇੱਕ ਪਰਾਂ ਵਾਲਾ ਕੀੜਾ ॥

**ਭਭੂਕਾ,** ਪੁ:—ਭਾਂਬੜ, ਲਾਟ ॥
ਵਿ:—ਸੋਹਣਾ, ਅਸਲੀ ( ਹੋਣਾ ) ॥

**ਭਭੂਤ,** ਸ:—ਪਵਿਤ੍ਰ ਥਾਂ ਜਾਂ ਸਾਧਾਂ ਦੀ ਧੂਣੀ ਦੀ ਸੁਆਹ, ਸਾਧਾਂ ਦੇ ਪਿੰਡੇ ਉੱਤੇ ਮਲਣ ਵਾਲੀ ਸੁਆਹ (ਲਾਉਣਾ, ਮਲਣਾ) ॥

**ਭਭੂਤੀ,** ਸ:—ਸੜੇ ਹੋਏ ਮੁਰਦੇ ਦੀ ਸੁਆਹ, ਧਨ, ਪ੍ਰਤਾਪ ॥

**ਭਭੂਤੀਆ,** ਪੁ:—ਪਿੰਡੇ ਉੱਤੇ ਸੁਆਹ ਮਲਣ ਵਾਲਾ ਫਕੀਰ ॥

**ਭੰਬੋਰਨਾ** } ਕ੍ਰਿ:—ਪਰੇ ਸਿੱਟਣਾ, ਵਾਹੁਣਾ, ਪਾੜਨਾ, ਇੱਕ ਕਰਨਾ ॥
**ਭੰਬੋੜਨਾ** }

**ਭੰਬੇਲਾ,** ਪੁ:—ਇੱਕ ਛੋਟੇ ਲਾਲ ਫਲ ਵਾਲਾ ਬੂਟਾ ॥

**ਭਯ,** ਪੁ:—ਡਰ, ਭੌ, ਖੌਫ਼, ਸੌ, ਖ਼ਤਰਾ, ਜੋਖੋਂ ॥

**ਭਯਮਾਨ,** ਵਿ:—ਭਯ ਵਾਲਾ, ਡਰਿਆ ਹੋਇਆ ॥

**ਭੱਯਾ,** ਪੁ:—ਭਰਾ, ਪੂਰਬੀਆ, ਮਹਾਰਾਜਾ ਰਣਜੀਤ ਸਿੰਘ ਦਾ ਅੜਦਲੀ ॥

**ਭੱਯਾ ਚਾਰਾ,** ਪੁ:—'ਭਾਈ ਚਾਰਾ' ਵੇਖੋ ॥

**ਭਯਾਣਕ,** ਵਿ:—ਜਿਸ ਤੋਂ ਭਯ ਜਾਂ ਡਰ ਆਵੇ ॥

**ਭਯਾਲਾ,** ਵਿ:—'ਭਿਆਲਾ' ਵੇਖੋ ॥

**ਭਰ,** ਪੁ:—ਭਰੇ ਹੋਏ ਹੋਣ ਦੀ ਹਾਲਤ, ਬੁਲ਼ਾਇਤ, ਜ਼ੋਰ ॥
ਕ੍ਰਿ:, ਵਿ:—ਪਰ, ਭੀ, ਵੀ ॥
ਵਿ:—ਸਾਰਾ, ਪੂਰਾ, (ਜਿਹਾ ਕਿ ਸੇਰ ਭਰ)॥

**ਭਰ ਆਉਣਾ,** ਕ੍ਰਿ:—ਉਦਾਸ ਹੋਣਾ, ਪੰਘਾਰਨਾ (ਜੀ, ਦਿਲ), ਘਾਉ, ਹੌਲੀ ਹੌਲੀ ਮਿਲ ਜਾਣਾ (ਅੰਗੂਰ) ॥

**ਭਰ ਜਾਣਾ,** ਕ੍ਰਿ:—ਭਰਨਾ, ਚਿੱਕੜ ਆਦਿਕ ਲੱਗਣਾ (ਪੈਰ, ਕਪੜਾ), ਬਹੁਤ ਭੀੜ ਹੋ ਜਾਣੀ (ਥਾਂ, ਮੇਲਾ), ਪੱਕ ਜਾਣਾ (ਫੋੜਾ) ॥

**ਭਰ ਦੇਣਾ,** ਕ੍ਰਿ:—ਭਰਨਾ, ਕਰਜ਼ਾ ਉਤਾਰਨਾ, ਨੁਕਸਾਨ ਪੂਰਾ ਕਰਨਾ, ਗੁਆਚੀ ਚੀਜ਼ ਦਾ ਮੁੱਲ ਦੇ ਦੇਣਾ, ਬਹੁਤ ਧਨ ਦੇਣਾ ॥

**ਭਰ ਪਾਉਣਾ,** ਕ੍ਰਿ:—ਆਪਣਾ ਹੱਕ ਜਾਂ ਹਦਾਰ ਦਿੱਤੀ ਹੋਈ ਰਕਮ ਪੂਰੀ ਪੂਰੀ ਲੈ ਲੈਣਾ, ਤਸੱਲੀ ਹੋ ਜਾਣੀ, ਆਪਣੀ ਸੇਵਾ ਦਾ ਫਲ ਨਾ ਮਿਲਣ ਤੇ ਸਬਰ ਕਰ ਲੈਣਾ ॥

**ਭਰਸ਼ਟ,** ਵਿ:—ਪਤਤ, ਮਲੀਨ, ਅਪਵਿਤ੍ਰ, ਵਿਗੜਿਆ ਹੋਇਆ (ਹੋਣਾ, ਕਰਨਾ, ਜਾਣਾ) ॥

**ਭਰਸ਼ਟਣਾ,** ਕ੍ਰਿ:—ਭਰਸ਼ਟ ਹੋ ਜਾਣਾ, ਸਰਾਪ ਮਿਲਣਾ ॥

**ਭਰਜਾਈ,** ਸ:—ਭਰਾ ਜਾਂ ਮਿਤ੍ਰ ਦੀ ਵਹੁਟੀ, ਭਾਬੀ ॥

**ਭਰਤ,** ਪੁ:—ਤਾਂਬੇ ਅਤੇ ਸਿੱਕੇ ਦੀ ਮਿਲੀ ਹੋਈ ਧਾਤ ਜਿਸ ਚੀਜ਼ ਨਾਲ ਖਾਲੀ ਥਾਂ ਭਰੀ ਜਾਵੇ, ਵਿਚ, ਇੱਕ ਰਾਜੇ ਦਾ ਨਾਉਂ ॥

**ਭਰਤ ਭਰਨਾ,** ਕ੍ਰਿ:—ਤ੍ਰੈਨ ਕੇ ਵਿੱਚ ਭਰਨਾ, ਘਾਟਾ ਪੂਰਾ ਕਰਨਾ ॥

**ਭਰਤ ਮਿਲਾਵਾ,** ਪੁ:—'ਮਿਲਾਵਾ' ਵੇਖੋ ॥

**ਭਰਤਾ** / **ਭਰਥਾ** } ਪੁ:—ਖੌਂਦ, ਮਾਲਕ, ਸਾਈਂ, ਆਸਰਾ ਦੇਣ ਵਾਲਾ ॥

**ਭਰਤੀ,** ਸ:—ਟੋਏ ਜਾਂ ਵਿਰਲ ਨੂੰ ਭਰਨ ਵਾਲੀ ਮਿੱਟੀ, ਲਕੜੀ, ਲੀਰਾਂ ਆਦਿਕ (ਪਾਉਣੀ) ਵੱਝ, ਭਾਰ ਦੇ ਲਜਾਣ ਦਾ ਉਪਾਉ, ਫੌਜ ਜਾਂ ਪੁਲਸ ਵਿੱਚ ਨੌਕਰ ਹੋਣਾ (ਹੋਣੀ, ਕਰਨੀ) ॥

ਵਿ:—ਪੁਲਸ ਜਾਂ ਫੌਜ ਵਿੱਚ ਨੌਕਰ (ਹੋਣਾ, ਕਰਨਾ) ॥

**ਭਰਤੀ ਕਰਨਾ,** ਕ੍ਰਿ:—ਅਸਬਾਬ ਭਰਨਾ, ਇਕੱਠਾ ਕਰਨਾ, ਫੌਜ ਵਿਚ ਮੁਆਫ਼ ਨੌਕਰ ਰੱਖਣੇ, ਤਾਕਤ ਵਾਲੀ ਖੁਰਾਕ ਰੱਜ ਕੇ ਖੁਆਉਣਾ ॥

**ਭਰਤੀ ਪਾਉਣਾ,** ਸ:—ਛੱਤ ਆਦਿਕ ਦੀ ਖਾਲੀ ਥਾਂ ਨੂੰ ਭਰਨਾ ॥

**ਭਰਤੀ ਭਰਨਾ,** ਕ੍ਰਿ:—ਜਨੌਰਾਂ ਉੱਤੇ ਅਸਬਾਬ ਲੱਦਣਾ, ਖਾਲੀ ਜਗਾ ਤੇ ਕਿਸੇ ਨੂੰ ਰੱਖਣਾ, ਗੱਦੀ ਨੂੰ ਲੀਰਾਂ ਨਾਲ ਭਰਨਾ ॥

**ਭਰਥ,** ਪੁ:—ਤਾਂਬੇ ਅਤੇ ਸਿੱਕੇ ਦੀ ਮਿਲੀ ਹੋਈ ਧਾਤ ॥

**ਭਰਥਾ,** ਪੁ:—'ਭਰਤਾ' ਵੇਖੋ ॥

**ਭਰਵਾਨ,** ਵਿ:, ਪੁ:—'ਪਰਧਾਨ' ਵੇਖੋ ॥

**ਭਰਨਾ,** ਕ੍ਰਿ:—ਸਾਰੀ ਥਾਂ ਰੁਕ ਜਾਣੀ, ਪੂਰਾ ਹੋਣਾ, ਅੰਦਰ ਪੈਣਾ, ਇਕੱਠਾ ਹੋਣਾ, ਕਰਜ਼ਾ ਜਾਂ ਹੁੰਡੀ ਦੀ ਰਕਮ ਅਦਾ ਹੋ ਜਾਣੀ, ਰੱਜ ਜਾਣਾ, ਫਲ ਪਾਉਣਾ, ਸਾਹਣਾ, ਸਹਾਰਨਾ, ਬਰੂਦ ਜਾਂ ਗੋਲੀ ਪਾਉਣਾ (ਤੋਪ ਜਾਂ ਬੰਦੂਕ), ਕਿਸੇ ਪਵਿਤ੍ਰ ਥਾਂ ਜਗਰਾਤਾ ਕਰਨਾ (ਚੌਕੀ), ਦੇਣਾ (ਜੁਰਮਾਨਾ, ਚੱਟੀ), ਘਾਉ ਮਿਲਣਾ (ਅੰਗੂਰ), ਪਾਣੀ ਦੇਣਾ (ਖੇਤ ਜਾਂ ਪੈਲੀ) ਰੰਗ ਚਾੜ੍ਹਨਾ (ਮੂਰਤ ਵਿੱਚ ਰੰਗ), ਮੈਲ ਚਿੱਕੜ ਆਦਿਕ ਲੱਗਣਾ (ਕਪੜੇ, ਪੈਰ), ਖੂਹ ਆਦਿਕ ਵਿੱਚੋਂ ਕੱਢ ਕੇ ਲਿਆਉਣਾ, ਸੇਵਾ ਕਰਨੀ (ਪਾਣੀ) ॥

**ਭਰਨੀ,** ਸ:—ਧੁੱਪ ਵਿਚ ਸੁਕਾਉਣ ਲਈ ਰੱਖੀ ਹੋਈ ਖੰਡ ਵਿੱਚੋਂ ਨਿਕਲਿਆ ਹੋਇਆ ਸ਼ਰਬਤ, ਇਕ ਵਧੀਆ ਸੀਰਾ, ਕਰਨੀ ਦਾ ਫਲ ॥

**ਭਰਪੂਰ,** ਵਿ:—ਨਕੋ ਨਕ ਭਰਿਆ ਹੋਇਆ, ਪੂਰਾ ਪੂਰਾ, ਸਰਬ ਬਿਆਪਕ (ਪਰਮੇਸਰ) ॥

**ਭਰਬੱਟਾ,** ਪੁ:—'ਭਰਵੱਟਾ' ਵੇਖੋ ॥

**ਭਰਬਾਉ,** ਪੁ:—ਰੀਝ, ਵਰਤਾਰਾ, ਸ: ਦਾ ਫੇਰ ਵੇਰ ॥

**ਭਰਬਾਤ,** ਸ: / **ਭਰਬਾਤੀ,** ਸ: } 'ਪਰਭਾਤ' ਆਦਿਕ ਵੇਖੋ ॥

**ਭਰਮ,** ਪੁ:—ਸੰਸਾ, ਝੂਠਾ ਖਿਆਲ, ਭੁੱਲ, ਸਾਖ, ਪਰਤੀਤ ॥

**ਭਰਮ ਭਾ ਬਣਨਾ** / **ਭਰਮ ਭਾ ਬਣਾਉਣਾ** } ਕ੍ਰਿ:—ਸਾਖ ਜਾਂ ਪਰਤੀਤ ਹੋ ਜਾਣੀ ॥

**ਭਰਮਣ,** ਸ:—ਭਰਮ ਕਰਨ ਵਾਲੀ ਤੀਮਤ ॥

**ਭਰਮਣਾ,** ਕ੍ਰਿ:—ਭੁੱਲਣਾ, ਭਰਮ ਕਰਨਾ, ਅਵਾਰਾ ਫਿਰਨਾ, ਭੌਂਣਾ ॥

**ਭਰ ਮਰਦਾਨਾ,** ਵਿ:—ਨਿਡਰ, ਦਲੇਰ, ਹੌਸਲੇ ਵਾਲਾ ॥

**ਭਰਮਾਉਣਾ,** ਕ੍ਰਿ:—ਭੁਲਾਉਣਾ, ਧੋਖਾ ਦੇਣਾ, ਬਕਾਉਣਾ ॥

**ਭਰਮਾਰ,** ਸ:—ਬੁਤਾਇਤ, ਕੋਈ ਚੀਜ਼ ਬਹੁਤ ਸਾਰੀ ਹੋਣੀ ॥

**ਭਰਮੀ**
**ਭਰਮੀਲਾ** } ਵਿ:-ਭਰਮ ਰੱਖਣ ਵਾਲਾ, ਭੁੱਲਿਆ ਹੋਇਆ ॥

**ਭਰਵੱਟਾ,** ਪੁ:—ਅੱਖਾਂ ਦੇ ਉਪਰਲੇ ਕੋਵੇ ਦੇ ਵਾਲ, ਬਰੱਟਾ ।

**ਭਰਵਾਉਣਾ**
**ਭਰਵਾ ਦੇਣਾ** } ਕ੍ਰਿ:—ਭਰਨ ਦਾ ਕੰਮ ਕਰਾਉਣਾ ॥

**ਭਰਵਾਈ,** ਸ:—ਭਰਵਾਉਣ ਦਾ ਕੰਮ ਜਾਂ ਮਜੂਰੀ ॥

**ਭਰਾ**
**ਭਰਾਉ** } ਪੁ:—ਆਪਣੇ ਪਿਉ ਜਾਂ ਮਾਂ ਜਾਂ ਚਾਚੇ ਆਦਿਕ ਦਾ ਪੁਤ੍ਰ, ਮਿਤ੍ਰ, ਆਪਣੀ ਜਾਤ ਦਾ ਆਦਮੀ ॥

**ਭਰਾਗਤੀ,** ਸ:—ਭਰਾਵਾਂ ਵਾਲਾ ਸਰਬੰਧ, ਭਰਾ ਪੁਣਾ, ਪਿਆਰ ॥

**ਭਰਾਉਣਾ,** ਕ੍ਰਿ:—'ਭਰਵਾਉਣਾ' ਵੇਖੋ ॥

**ਭਰਾਇਣ,** ਸ:—ਭਰਾਈਆਂ ਦੀ ਜਾਤ ਦੀ ਜਨਾਨੀ ॥

**ਭਰਾਈ,** ਸ:—ਭਰਨ ਦਾ ਕੰਮ ਜਾਂ ਮਜੂਰੀ ॥
ਪੁ:—ਨਗਾਹੇ ਦੇ ਪੀਰ ਦੇ ਗੀਤ ਗਾਉਣ ਵਾਲੇ ਅਤੇ ਢੋਲਕੀਆਂ ਪਾਉਣ ਵਾਲੇ ਮੁਸਲਮਾਨਾਂ ਦੀ ਇੱਕ ਜਾਤ, ਢੋਲੀ, ਮਰੇਰ ॥

**ਭਰਾਂਤੀ,** ਸ:—ਭਰਮ, ਭੁੱਲ, ਅਗਿਆਨ, ਘਰਾਹਟ ਪੈਣਾ ॥

**ਭਰਾਵਾ,** ਪੁ:—ਪੁਸ਼ਾਕ ਦਾ ਢੰਗ, ਪਾਉਣ ਵਾਲੇ ਕਪੜਿਆਂ ਦਾ ਨਮੂਨਾ, ਫੈਸ਼ਨ ॥
ਵਿਸਮਯ:—ਹੇ ਭਰਾ, ਮਿਤ੍ਰਾ, ਬੇਲੀਆ ॥

**ਭਰਾਵ,** ਪੁ:—ਕਪੜੇ ਵਿੱਚ ਵਰਤਿਆ ਸਾਰਾ ਸ਼ਿੰਗਾਰ ॥

**ਭਰਿਆ ਹੋਇਆ**
**ਭਰਿਆ ਪੀਤਾ** } ਵਿ:—ਜਿਸ ਨੂੰ ਬਹੁਤ ਗੁੱਸਾ ਚੜ੍ਹਿਆ ਹੋਇਆ ਹੈ ॥

**ਭਰਿਸ਼ਟ**
**ਭਰਿਸ਼ਟਣਾ** } 'ਭਰਸ਼ਟ' ਆਦਿਕ ਵੇਖੋ ॥

**ਭਰੰਡ,** ਪੁ:—ਲਾਲ ਰੰਗ ਦਾ ਕੀੜਾ ॥

**ਭਰੀ,** ਸ:—ਘਾਹ ਦਾਣੇ ਆਦਿਕ ਬੰਨ੍ਹ ਹੋਏ ਜੋ ਇੱਕ ਆਦਮੀ ਚੁੱਕੇ, ਕਈ ਚੀਜ਼ਾਂ ਕੱਠੀਆਂ ਬੱਧੀਆਂ ਹੋਈਆਂ ॥

**ਭਰੀ ਭਰੂਣੀ,** ਸ:—ਗਰਭ ਵਾਲੀ ਤ੍ਰੀਮਤ ॥

**ਭਰੀਆਂ ਬੰਨ੍ਹਣਾ,** ਕ੍ਰਿ:—ਸੰਸਾਰ ਦੀ ਮਾਯਾ ਕੱਠੀ ਕਰਨੀ ॥

**ਭਰੂਹਣਾ**
**ਭਰੌਣਾ** } ਕ੍ਰਿ:-ਰੱਖ ਦੀ ਛਿੱਲ ਲਾਹ ਲੈਣੀ ॥

**ਭਰੇਰਾ,** ਵਿ:—ਭਾਰਾ, ਮੋਟਾ, ਵੱਡਾ, ਵਡਮੁੱਲਾ ॥

**ਭਰੇਲੀ,** ਸ:—ਬੁਝਾਰਤ ॥

**ਭਰੈਣ,** ਸ:—'ਭਰਾਇਣ' ਵੇਖੋ ॥

**ਭਰੋ,** ਪੁ:—ਜਿਸ ਥਾਂ ਰਾਹੀਆਂ ਦੇ ਪੀਣ ਲਈ ਪਾਣੀ ਦੇ ਭਰੇ ਹੋਏ ਭਾਂਡੇ ਹੋਣ, ਛਬੀਲ ॥

**ਭਰੋਇਆ** / **ਭਰੋਈ** } ਪੁ:—ਭਠੇ ਉੱਤੇ ਰਾਹੀਆਂ ਦੀ ਸੇਵਾ ਕਰਨ ਵਾਲਾ ॥

**ਭਰੋਸਾ**, ਪੁ:—ਆਸਰਾ, ਸਹਾਰਾ, ਯਕੀਨ, ਪੱਕੀ ਆਸ ॥

**ਭਰੋਟਾ** ਪੁ: / **ਭਰੋਟੀ**, ਸ: } ਘਾਹ ਆਦਿਕ ਦੀ ਛੋਟੀ ਭਰੀ ॥

**ਭਰੋਟ**, ਸ:—ਟੋਏ ਜਾਂ ਖਾਣੀ ਦੀ ਭਰਤੀ, ਭਰਾਵਾ ॥

**ਭਲ**, ਸ:—ਭਰਮ, ਸੰਸ, ਸੋਜ (ਖਾਸ ਕਰਕੇ ਲੱਤਾਂ ਦੀ) ॥

**ਭੱਲ**, ਸ:—ਮਸ਼ਹੂਰੀ, ਸੋਭਾ, ਵਡਿਆਈ ॥

**ਭੱਲ ਭਾਈ**, ਵਿ:—ਉੱਘਾ, ਮੰਨਿਆ ਦੰਨਿਆ, ਬਹੁਤ ਵਧਿਆ ਹੋਯਾ ॥

**ਭਲਕ(ਕੇ)**, ਕ੍ਰਿ:, ਵਿ:—ਆਉਣ ਵਾਲਾ ਕੱਲ ਦਾ ਦਿਨ ॥

**ਭਲੱਥਾ**, ਪੁ:—ਧੱਕਾ, ਜ਼ੋਰ, ਕੁਸ਼ਤੀ ਦਾ ਦਾਉ ॥

**ਭਲਨਾ**, ਕ੍ਰਿ:—ਭਰਮ ਕਰਨਾ, ਭੁੱਲਣਾ ॥

**ਭਲਮਣਸਊ**, ਪੁ: / **ਭਲਮਨਸਾਤ**, ਸ: / **ਭਲਮਾਨਸੀ**, ਸ: } ਨੇਕ, ਭਲਿਆਈ, ਚੰਗਾ ਕੰਮ, ਭਲੇ ਮਾਣਸ ਹੋਣ ਦਾ ਗੁਣ, ਅਸ਼ਰਾਫਤ ॥

**ਭਲਵਾਣ**, ਪੁ:—ਕੁਸ਼ਤੀ ਕਰਨ ਵਾਲਾ, ਜੁਆਨ, ਤਕੜਾ, ਬਹਾਦਰ ॥

**ਭਲਵਾਣੀ**, ਸ:—ਭਲਵਾਨ ਦਾ ਕੰਮ, ਕੁਸ਼ਤੀ, ਬਹਾਦਰੀ ॥



**ਭਲਾ** / **ਭਲੇ** } ਵਿ:—ਚੰਗਾ, ਅੱਛਾ, ਉੱਤਮ ॥ ਕ੍ਰਿ:, ਵਿ:—ਅੱਛਾ, ਚੰਗੀ ਗੱਲ ਹੈ ॥

ਪੁ:—ਫਾਇਦਾ, ਲਾਹਾ, ਉਪਕਾਰ, ਨੇਕੀ ॥

**ਭਲਾ ਮਾਨਸ**, ਪੁ:—ਚੰਗੇ ਸੁਭਾਉ ਵਾਲਾ, ਨੇਕ ਮਨੁੱਖ, ਸ਼ਰੀਫ, ਸਾਊ, ਰਈਸ। ਮੂਰਖ, ਬਦ-ਮਾਸ਼, ਦੁਸ਼ਟ ॥

**ਭਲਾ ਲੱਗਣਾ**, ਕ੍ਰਿ:—'ਅੱਛਾ ਲੱਗਣਾ' ਵੇਖੋ ॥

**ਭਲੇ ਦਾ ਭਲਾ**, ਅਖੌਤ, ਨੇਕ ਆਦਮੀ ਨੂੰ ਨੇਕੀ ਦਾ ਫਲ ਮਿਲਦਾ ਹੈ ॥

**ਭੱਲੀ**, ਪੁ:—ਪਕੌੜੀਆਂ ਦੀ ਇੱਕ ਜਾਤ, ਕਾਂਜੀ ਜਾਂ ਦਹੀਂ ਵਿੱਚ ਪਿਆ ਹੋਯਾ ਵੜਾ ॥

**ਭਲਿਆਈ**, ਸ:—ਭਲੇ ਹੋਣ ਦਾ ਗੁਣ, ਨੇਕੀ, ਚੰਗਿਆਈ, ਫੈਦਾ ॥

**ਭਲਿਆਟ** / **ਭਲਿਆਟੀ** } ਸ:—ਜਿਸ ਗਊ ਆਦਿਕ ਨੇ ਬਹੁਤ ਚਿਰ ਦੁੱਧ ਦਿੱਤਾ ਹੈ ਪਰ ਅਜੇ ਗੱਭਣ ਨਹੀਂ ਹੋਈ ॥

**ਭਲੇਰੜਾ** / **ਭਲੇਰਾ** } ਵਿ:—ਭਲਾ, ਅੱਛਾ, ਦੂਜੇ ਕੋਲੋਂ ਚੰਗਾ ॥

**ਭਵੱਕੜ**, ਪੁ:—'ਭਬੱਕੜ' ਵੇਖੋ ॥

**ਭਵਜਲ**, ਪੁ:—ਸੰਸਾਰ ਰੂਪੀ ਸਮੁੰਦਰ, ਭੌਜਲ, ਡਰ ॥

**ਭਵੰਟਾ**, ਪੁ:—'ਭਰਵੰਟਾ' ਵੇਖ ॥

**ਭਵਨ**, ਪੁ:—ਘਰ, ਹਵੇਲੀ, ਮੰਦਰ, ਭੌਣ ॥

**ਭੰਵਰ**, ਸ:—ਘੁੰਮਣ ਘੇਰ ॥

**ਭੰਵਰ**<br>**ਭੰਵਰਾ** } ਪੁ:—ਫੁੱਲਾਂ ਦਾ ਰਸ ਚੂਪਣ ਵਾਲਾ ਕਾਲਾ ਭੂੰਡ, ਭੌਰਾ ॥

**ਭੰਵਰ ਕਲੀ,** ਸ:—ਅਗਾੜੀ (ਘੋੜੇ ਦੀ), ਪਟਾ (ਕੁੱਤੇ ਦਾ), ਜੰਜੀਰ, ਰਹਿਕਲਾ ॥

**ਭਵਾਂ,** ਸ:—(ਬਹੁ:), ਭਰਵੱਟੇ ॥

**ਭਵਾਟਣੀ**<br>**ਭਵਾਟਲੀ** } ਸ:—ਚੁਫੇਰੇ ਘੁੰਮਣਾ, ਘੇਰ, (ਆਉਣੀ, ਲੈਣੀ)

**ਭਵਾਟਣੀਆਂ ਦੇਣਾ,** ਕ੍ਰਿ:—ਘੁਮਾਉਣਾ, ਲਾਵਾਂ ਲੈਣੀਆਂ, ਵਿਆਹ ਕਰਨਾ ॥

**ਭਵਾਨੀ,** ਸ:—ਹੋਣੀ, ਦੇਵੀ, ਸੀਤਲਾ, ਪਾਰਬਤੀ ॥

**ਭਵਿੱਸ (ਖ)**<br>**ਭਵਿੱਖਤ**<br>**ਭਵਿੱਖ** } ਪੁ:—ਆਉਣ ਵਾਲਾ ਸਮਾ, ਹੋਣੀ ।

**ਭੜਕ,** ਸ:—ਸ਼ੋਭਾ, ਸੁਹੱਪਣ, ਚਮਕ, ਧਮਕ, ਜੋਸ਼, ਗੁੱਸਾ ॥

**ਭੜਕਣਾ,** ਕ੍ਰਿ:—ਜ਼ੋਰ ਨਾਲ ਪਾਟਣਾ, ਬਲ ਉੱਠਣਾ, ਜੋਸ਼ ਵਿਚ ਆਉਣਾ, ਕੌੜਾ ਬੋਲਣਾ, ਕ੍ਰੋਧ ਕਰਨਾ ॥

**ਭੜਕਾ,** ਪੁ:—ਬਲਦੀ ਅੱਗ ਦੀ ਤੇਜ਼ੀ ॥

**ਭੜਕਾਉਣਾ,** ਕ੍ਰਿ:—ਅੱਗ ਗਰਮੀ ਜਾਂ ਕ੍ਰੋਧ ਨੂੰ ਤੇਜ਼ ਕਰਨਾ ॥

**ਭੜਕੀ,** ਸ:—ਬੜੀ ਭੈ, ਤ੍ਰਾਹ, ਡਰਾਉਣੇ ਬਚਨ, ਜਿਸ ਗੱਲ ਨਾਲ ਦੂਆ ਡਰ ਕੇ ਔਖੇ ਲੱਗ ਜਾਏ, ਅਚਾਨਚੱਕ ਡਰ ਪੈਣਾ ਜਾਂ ਉੱਭਰਨਾ (ਦੇਣੀ, ਲੱਗਣੀ) ॥

**ਭੜਕੀਲਾ,** ਵਿ:—ਭੜਕ ਵਾਲਾ, ਚਮਕਦਾਰ, ਡਰਾਉਣਾ ॥

**ਭੜਕੇਲ,** ਵਿ:—ਜੋ ਐਵੇਂ ਡਰ ਜਾਏ, ਜੋ ਹਿਲੀ ਨਹੀਂ (ਗਊ) ॥

**ਭੜੰਤ,** ਸ:—'ਭੜੌਂਤੀ' ਵੇਖੋ ॥

**ਭੜਥਾ,** ਪੁ:, ਵਿ:—ਭੁੱਬਲ ਵਿੱਚ ਭੁੰਨੇ ਹੋਏ ਵਤਾਊਂ—ਲੂਣ ਮਸਾਲੇ ਵਾਲੇ, ਚੰਗੀ ਤਰਾਂ ਭੰਨਿਆ ਹੋਇਆ ਬਤਾਊਂ ਜਾਂ ਕੋਈ ਹੋਰ ਸ਼ੈ, ਤਾਉ ਨਾਲ ਜੋ ਸੜ ਜਾਵੇ (ਹੋਣਾ, ਕਰਨਾ) ॥

**ਭੜਥੂ,** ਪੁ:—ਸ਼ੋਰ ਸ਼ਰਾਬਾ, ਰੌਲਾ (ਮਚਾਉਣਾ, ਪਾਉਣਾ) ॥

**ਭੜਦਾਹ,** ਸ:—ਬਹੁਤ ਤ੍ਰੇਹ, ਧੁੱਪ ਦਾ ਤਾਵਾ ਤਾਉ ॥

**ਭੜਭੜਾਉਣਾ,** ਕ੍ਰਿ:—ਬਲ ਉੱਠਣਾ, ਡਰ ਕੇ ਅੱਭੜਵਾਹੇ ਉੱਠਣਾ, ਘਾਬਰ ਜਾਣਾ, ਹੱਥ ਪੈਰ ਪੈ ਜਾਣੇ ॥

**ਭੜਭੜੀ,** ਸ:—ਅਨਾਜ ਦੇ ਮੁੱਲ ਦਾ ਅਚਾਨਚੇਕ ਚੜ੍ਹ ਜਾਣਾ, ਹਰਾਨਗੀ, ਡਰ (ਲੱਗ ਉੱਠਣੀ, ਲੱਗਣੀ) ॥

**ਭੜ ਭੂੰਜਾ,** ਪੁ:<br>**ਭੜ ਭੂੰਜੀ,** ਸ: } ਜਿਸ ਦਾ ਕੰਮ ਦਾਣੇ ਭੁੰਨਣਾ ਹੈ ॥

**ਭੜਵਾਉਣਾ**<br>**ਭੜਾਉਣਾ**<br>**ਭੜਾਈ**<br>**ਭੜਾ ਦੇਣਾ** } 'ਪੜ੍ਹਵਾਉਣਾ' ਆਦਿਕ ਵੇਖੋ ॥

**ਭੜਾਸ,** ਸ਼ਃ—ਹਵਾੜ, ਤੱਤੀ ਜ਼ਮੀਨ ਉੱਪਰ ਠੰਢਾ ਪਾਣੀ ਪੈਣ ਨਾਲ ਜੋ ਹਵਾ ਨਿਕਲਦੀ ਹੈ, ਦਿਲ ਦਾ ਅਰਮਾਨ ॥

**ਭੜਾਸਣਾ,** ਕ੍ਰਿਃ—ਭੜਾਸ ਛੱਡਣੀ, ਗਰਮੀ ਨਾਲ ਬੇ ਚੈਨੀ ॥

**ਭੜੂਆ,** ਪੁਃ—ਬੇ ਸ਼ਰਮ ਆਦਮੀ, ਨਿਰਲੱਜ ॥

**ਭੜੋਲਾ,** ਪੁਃ—ਅਨਾਜ ਰੱਖਣ ਵਾਲੀ ਮਿੱਟੀ ਦੀ ਕੋਠੜੀ ॥
ਵਿਃ—ਮੋਟਾ, ਸੁੱਜਿਆ ਹੋਇਆ ।

**ਭੜੋਲੀ,** ਸ਼ਃ—ਛੋਟਾ ਭੜੋਲਾ, ਚੌਂਕੇ ਦੇ ਭਾਂਡੇ ਰੱਖਣ ਵਾਲਾ ਭੜੋਲਾ ॥

**ਭੜੌਤੀ,** ਸ਼ਃ—'ਪਛੌਤੀ' ਵੇਖੋ ॥

**ਭਾ,** ਪੁਃ—ਭਰਾ (ਪਿਆਰ ਦਾ ਬਚਨ), ਭਾਉਣੀ, ਭਾਣਾ ॥

**ਭਾ**
**ਭਾਉ** } ਪੁਃ—ਜਿਸ ਲੇਖੇ ਕੋਈ ਚੀਜ਼ ਵਿਕੇ, ਨਿਰਖ, ਮੁੱਲ, ਲਾਹਾ, ਪ੍ਰੇਮ ॥

**ਭਾ ਚੜ੍ਹਣਾ,** ਕ੍ਰਿਃ—ਚੀਜ਼ ਦਾ ਮੁੱਲ ਵਧ ਜਾਣਾ॥

**ਭਾ ਚੁਕਾਣਾ,** ਕ੍ਰਿਃ—ਮੁੱਲ ਠਹਿਰਾਉਣਾ ॥

**ਭਾ ਪੈਣੀ,** ਕ੍ਰਿਃ—ਪ੍ਰੇਮ ਆਉਣਾ, ਭਾਣਾ ਵਰਤਣਾ ॥

**ਆਦਰ ਭਾਉ**
**ਭਾਉ ਭਗਤ** } ਪੁਃ—ਆਏ ਦੀ ਖਾਤਰ, ਮਾਨ ॥

**ਭਾਉ ਛੱਤਾ (ਛੁੱਤਾ),** ਪੁਃ—ਭਾਉ, ਨਿਰਖ, ਕੀਮਤ ॥

**ਭਾਉਣਾ,** ਕ੍ਰਿਃ—ਮਨ ਨੂੰ ਚੰਗਾ ਲਗਣਾ, ਪਸੰਦ ਆਉਣਾ ॥

**ਭਾਉਣੀ,** ਸ਼ਃ—ਇੱਛਿਆ, ਚਾਹ, ਖੁਸ਼ੀ, ਸਰਧਾ, ਖਿਆਲ ।

**ਭਾਈ,** ਪੁਃ—ਭਰਾ, ਸਰਬੰਧੀ, ਮਿਤ੍ਰ, ਕੋਈ ਵੱਡਾ ਮਰਦ (ਜ਼ੀਮਤਾਂ ਦੀ ਬੋਲੀ), ਭਲਾ ਲੋਕ, ਸਿੱਖ, ਗ੍ਰੰਥੀ, ਗੁਰਮੁਖੀ ਪੜ੍ਹਾਉਣ ਵਾਲਾ, ਧਰਮਸਾਲੀਆ; ਕੋਈ ਆਦਮੀ ॥

**ਭਾਈ ਚਾਰਕ,** ਵਿਃ—ਭਾਈ ਚਾਰੇ ਦੀ ਬਾਬਤ॥

**ਭਾਈ ਚਾਰਾ,** ਪੁਃ—ਬਰਾਦਰੀ, ਭਰਾਵਾਂ ਦਾ ਕੋੜ, ਇੱਕ ਜਾਤ ਦੇ ਲੋਕ, ਭਰਾਵਾਂ ਵਾਲਾ ਸਰਬੰਧ ॥

**ਭਾਈ ਬੰਦ,** ਪੁਃ—ਸਰਬੰਧੀ, ਸ਼ਰੀਕ, ਆਪਣੀ ਅੱਲ ਦੇ ਮਨੁੱਖ ॥

**ਭਾਈ ਵਾਲ,** ਪੁਃ—ਸਾਂਝੀ, ਮਿਲ ਕੇ ਕੰਮ ਕਰਨ ਵਾਲਾ ॥

**ਭਾਈਆ,** ਪੁਃ—ਵੱਡਾ ਭਰਾ, ਪੇਉ, ਵਡਾ ਸੱਕਾ, ਮਿਤ੍ਰ, ਸਾਥੀ ॥

**ਭਾਸ,** ਪੁਃ—ਚਾਨਣ, ਭਾਵ ॥

**ਭਾਸ ਮਾਣ,** ਵਿਃ—ਰੌਸ਼ਨ ॥

**ਭਾਸਕਰ,** ਪੁਃ—ਸੂਰਜ ॥

**ਭਾਸਣਾ,** ਕ੍ਰਿਃ—ਵੇਖਣਾ, ਜਾਨਣਾ, ਪਰਖਣਾ ਦਿੱਸਣਾ, ਜਾਪਣਾ ॥

**ਭਾਸ਼ਾ,** ਸ਼ਃ—ਬੋਲੀ, ਜ਼ਬਾਨ, ਹਿੰਦੀ, ਨਾਗਰੀ ॥

**ਭਾਹ,** ਸ਼ਃ—ਅੱਗ, ਸ਼ੋਭਾ, ਚਮਕ, ਮਹੱਬਤ (ਲੱਗਣੀ)

**ਭਾਹਿ**, ਸ:—'ਭਹਿ' ਵੇਖੋ ॥

**ਭਾਖਣਾ**, ਕ੍ਰਿ:—ਬੋਲਣਾ, ਗੱਲ ਕਰਨੀ, ਆਖਣਾ ॥

**ਭਾਖਾ**, **ਭਾਖਿਆ**, ਸ:—ਬੋਲੀ, ਹਿੰਦੀ, ਪੰਖੇਰੂਆਂ ਦੀ ਬੋਲੀ ॥

**ਭਾਖਿਆ**, ਸ:—ਗੱਲ ਬਾਤ, ਭੇਤ, ਖਬਰ ॥

**ਭਾਗ**, ਪੁ:—ਨਸੀਬ, ਹਿੱਸਾ, ਪਰਾਲਬਤ। ਕਰਾ, ਖੀਂਬਾ ॥

**ਭਾਗ ਹੀਣ**, ਵਿ:—ਬੇ ਨਸੀਬ, ਜਿਸ ਦੀ ਪਰਾਲਬਤ ਖੋਟੀ ਹੈ ॥

**ਭਾਗ ਭਰੀ**, ਸ:—ਚੰਗੇ ਭਾਗਾਂ ਵਾਲੀ, ਬੇ ਨਸੀਬ ॥

**ਭਾਗ ਲੱਗਣਾ**, ਕ੍ਰਿ:—ਕਿਸਮਤ ਚੰਗੀ ਹੋਣੀ, ਉਲਾਦ ਹੋ ਜਾਣੀ ॥

**ਭਾਗਵਾਨ**, ਵਿ:—ਜਿਸ ਨੂੰ ਭਾਗ ਲੱਗਾ ਹੈ, ਦੁੱਧ ਪੁੱਤ ਵਾਲਾ (ਲੀ), ਵਹੁਟੀ ਨੂੰ ਬੁਲਾਉਣ ਦਾ ਬਚਨ ॥

**ਭਾਂਗ**, ਸ:—'ਭੰਗ' ਵੇਖੋ ॥

**ਭਾਗਣ**, ਸ:-ਵਿ:—ਚੰਗੇ ਭਾਗਾਂ ਵਾਲੀ, ਜੁਗਤਣ, ਹਿੱਸੇਦਾਰ ॥

**ਭਾਗਵਤ**, ਪੁ:—ਅਠਾਰਾਂ ਪੁਰਾਣਾਂ ਵਿਚੋਂ ਇਕ ਮਸ਼ਹੂਰ ਪੁਰਾਣ ॥

**ਭਾਂਗਾ**, ਪੁ:—ਕਸਰ, ਘੱਟਾ, ਨੁਕਸਾਨ, ਰੋਕ ॥

**ਭਾਂਗਾ ਕੱਢਣਾ**, ਕ੍ਰਿ:—ਕਸਰ ਜਾਂ ਘੱਟਾ ਪੂਰਾ ਕਰਨਾ ॥

**ਭਾਗੀ**, ਪੁ:—ਭਾਗਾਂ ਵਾਲਾ, ਹਿੱਸੇ ਦਾਰ, ਸਾਂਝੀ ॥

**ਭਾਂਜ**, **ਭਾਂਜੜ**, ਸ:—ਹਾਰ, ਪਿੱਠ ਵਿਖਾਲਣਾ, ਰਣ ਤੋਂ ਨੱਠਣਾ (ਪੈਣੀ) ॥

**ਭਾਜੀ**, ਸ:—ਵਿਆਹ ਕਾਜ ਪੁਰ ਜੋ ਮਠਿਆਈ ਆਦਿਕ ਭਾਈ ਚਾਰੇ ਵਿੱਚ ਵੰਡੀ ਜਾਏ, ਤਰਕਾਰੀ, ਸਬਜ਼ੀ, ਸਾਗ ਆਦਿਕ ॥

**ਭਾਂਜੀ**, ਸ:—ਰੋਕ, ਵਿਘਨ, ਵਿਰੋਧ, ਪਿੱਠ ਪਿਛੇ ਨਿੰਦਾ ਕਰਕੇ ਕਿਸੇ ਦਾ ਕੰਮ ਵਿਗਾੜਨਾ, ਚੁਗਲੀ (ਮਾਰਨਾ) ॥

**ਭਾਂਜੀ ਮਾਰ**, ਵਿ:—ਭਾਂਜੀ ਮਾਰਨ ਵਾਲਾ (ਲੀ) ॥

**ਭਾਟੜਾ**, ਪੁ:, **ਭਾਟੜੀ**, ਸ:—ਇੱਕ ਨੀਚ ਜਾਤ ਦੇ ਬ੍ਰਾਹਮਣ ਜੋ ਸਾਧੂਆਂ ਦਾ ਭੇਖ ਧਰਕੇ ਭਿਛਿਆ ਮੰਗਦੇ ਹਨ ॥

**ਭਾਟੀ**, ਸ:—ਕੋਈ ਹਾਕਮ ਜੋ ਜ਼ਮੀਨ ਕਿਸੇ ਬ੍ਰਾਹਮਣ ਜਾਂ ਫਕੀਰ ਨੂੰ ਪੁੰਨ ਕਰਕੇ ਦੇਵੇ ॥

**ਭਾਟੀਆ**, ਪੁ:—ਹਿੰਦੂਆਂ ਦੀ ਇੱਕ ਜਾਤ ॥

**ਭਾਂਡਾ**, ਪੁ:—ਬਰਤਨ, ਥਾਲੀ ਕਟੋਰਾ ਗੜਵੀ ਆਦਿਕ ॥

**ਭਾਣ**, ਸ:—ਭਾਜ, ਖੜੇ ਫਸਲਾਂ ਦੀ ਵੰਡ ਦਾ ਨਿਸ਼ਾਨ ॥

ਪੁ:—ਵੱਡੇ ਸਿੱਕੇ ਦੇ ਬਦਲੇ ਜੋ ਛੋਟੇ ਸਿੱਕੇ ਲਏ ਜਾਣ, ਵਿਆਹ ਦੀ ਚੀਜ਼ ਵਸਤ ਖਰੀਦਣਾ, ਸੂਰਜ, ਕਿਰਣਾਂ ॥

**ਭਾਣਕ**, ਸ:—ਚਾਹ, ਇੱਛਿਆ, ਰਸ ॥

**ਭਾਣਕ ਜਾਣਾ**, ਕ੍ਰਿ:—ਜੀ ਨਾ ਕਰਨਾ ॥

**ਭਾਣਜਾ,** ਪੁ: } ਭੈਣ ਦਾ ਪੁਤ੍ਰ (ਧੀ), ਭਨੇਵਾਂ
**ਭਾਣਜੀ,** ਸ: } (ਵੀਂ) ॥

**ਭਾਣਾ,** ਪੁ:—ਮਰਜ਼ੀ, ਇੱਛਿਆ, ਜਾਚ, ਹੋਣੀ, ਰੱਬ ਦੀ ਮਰਜ਼ੀ ॥

**ਭਾਣੇ,** ਅਵ:—ਖਿਆਲ ਵਿੱਚ, ਮਰਜ਼ੀ ਨਾਲ, ਵੱਲੋਂ ॥

**ਭਾਤ,** ਪੁ:—ਭੱਤ, ਉਬਾਲੇ ਹੋਏ ਚਾਉਲ ॥

**ਭਾਂਤ,** ਪੁ:—ਕਿਸਮ, ਢੰਗ, ਤਰੀਕਾ, ਰੀਤ ॥

**ਭਾਦਰੋਂ** } ਪੁ:—ਹਿੰਦੂਆਂ ਦੇ ਵਰ੍ਹੇ ਦਾ ਪੰਜਵਾਂ
**ਭਾਦੋਂ** } ਮਹੀਨਾ ॥

**ਭਾਨਜ ਜਵਾਈ,** ਪੁ:—ਭੈਣ ਦਾ ਜੁਆਈ ॥

**ਭਾਨਜ ਨੂੰਹ** } ਸ:—ਭੈਣ ਦੀ ਨੂੰਹ ॥
**ਭਾਨਜ ਬਹੂ** }

**ਭਾਨਮਤਾ,** ਪੁ: } ਮਦਾਰੀ, ਮਦਾਰੀ ਦਾ ਖੇਲ,
**ਭਾਨਮਤੀ,** ਸ: } ਹੱਥ ਚਲਾਕੀ ।

**ਭੱਣੀ,** ਸ:—'ਭਾਂਜੀ' ਵੇਖੋ ॥

**ਭਾਫ,** ਸ:—ਤੱਤੇ ਪਾਣੀ ਦੀ ਬਣੀ ਹੋਈ ਹਵਾ, ਹਵਾੜ, ਭੜਾਸ ॥

**ਭਾਫ ਦੇਣਾ,** ਕ੍ਰਿ:—ਰੋਗ ਦਾ ਅਲਾਜ ਕਰਨ ਲਈ ਰੋਗੀ ਦੇ ਪਿੰਡੇ ਨੂੰ ਭਾਫ ਲੱਗਣ ਦੇਣੀ, ਕਪੜਿਆਂ ਨੂੰ ਭਾਫ ਲਾਉਣੀ (ਧੋਣ ਵਾਸਤੇ) ॥

**ਭਾਫ ਲੈਣਾ,** ਕ੍ਰਿ:—ਪਿੰਡੇ ਨੂੰ ਭਾਫ ਲੱਗਣ ਦੇਣੀ ॥

**ਭਾਂਪਣਾ,** ਕ੍ਰਿ:—ਭਾਫ ਲੈਣਾ, ਸੈਨਤ ਨਾਲ ਸਮਝਣਾ, ਪਤਾ ਲਾਉਣਾ ॥

**ਭਾਂਬੜ,** ਪੁ: } ਬਹੁਤ ਭੜਕੀ ਹੋਈ ਅੱਗ, ਹਲ-
**ਭਾਂਬੜੀ,** ਸ: } ਚਲ (ਮਚਣਾ) ॥

**ਭਾਬੜਾ,** ਪੁ:—ਜੈਨ ਮਤ ਦਾ ਆਦਮੀ (ਬਹੁਤ ਬੁਪਾਰੀ ਹਨ) ॥

**ਭਾਬੜੀ,** ਸ:—ਜੈਨ ਮਤ ਦੀ ਤੀਵੀਂ, ਮਨੋਰਥ, ਲੋੜ ॥

**ਭਾਂਬ ੀ,** ਸ:—ਛੋਟਾ ਭਾਂਬੜ ॥

**ਭਾਬੀ** } ਸ:—ਭਰਜਾਈ, ਮਾਂ, ਮਾਈ ॥
**ਭਾਬੋ** }

**ਭਾਂ ਭਾਂ ਕਰਨਾ,** ਕ੍ਰਿ:—ਸੁੰਞਾ ਸੱਖਣਾ ਹੋਣਾ (ਘਰ, ਸ਼ਹਿਰ) ॥

**ਭਾਂ ਭਾਂ ਬਿੱਲੀਆਂ,** ਸ:—ਬਾਲਾਂ ਦੀ ਖੇਡ ਜਿਸ ਵਿੱਚ ਆਪਣੇ ਦੁਆਲੇ ਘੁੰਮਦੇ ਹਨ ॥

**ਭਾਮੜ,** ਪੁ: } 'ਭਾਂਬੜ' ਵੇਖੋ ॥
**ਭਾਮੜੀ,** ਸ: }

**ਭਾਮਾਂ (ਵਾਂ)** } ਯ ਜਕ:—ਚਾਹੇ, ਜਾਂ...ਜਾਂ...,
**ਭਾਮੇਂ (ਵੇਂ)** } ਸ਼ਾਇਦ ॥

**ਭਾਰ,** ਪੁ:—ਬੋਝਾ, ਵਜ਼ਨ, ਤੋਲ ॥
ਕ੍ਰਿ:, ਵਿ:—ਸਹਾਰੇ (ਸਿਰ ਦੇ ਭਾਰ) ॥

**ਭਾਰ ਉਠਾਣਾ** } ਕ੍ਰਿ:—ਜੁੰਮੇਵਾਰੀ ਲੈਣੀ, ਦੂਜੇ
**ਭਾਰ ਚੁੱਕਣਾ** } ਦੀ ਮਦਦ ਕਰਨੀ ॥

**ਭਾਰ ਉਤਾਰਨਾ,** ਕ੍ਰਿ:—ਜ਼ੁੰਮੇਵਾਰੀ ਵੰਡਣੀ, ਆਪਣਾ ਫਰਜ਼ ਪੂਰਾ ਕਰਨਾ, ਛੁਡਾਉਣਾ, ਪਰਾਸ਼ਚਿਤ ਕਰਨਾ ॥

**ਭਾਰ ਚੜ੍ਹਨਾ,** ਕ੍ਰਿ:—ਕਿਸੇ ਦਾ ਅਹਿਸਾਨ ਸਿਰ ਉੱਤੇ ਹੋਣਾ ॥

**ਭਾਰ ਚੜ੍ਹਾਉਣਾ** } ਕ੍ਰਿ:—ਅਹਿਸਾਨ ਕਰਨਾ ॥
**ਭਾਰ ਚੜ੍ਹਾਣਾ** }

**ਮੂੰਹ ਦੇ ਭਾਰ ਡਿੱਗਣਾ,** ਕ੍ਰਿ:—ਸਭ ਕੁਝ ਗੁਆ ਬੈਠਣਾ ॥

**ਭਾਰ ਵੰਡਣਾ** } ਕ੍ਰਿ:—ਔਖੇ ਵੇਲੇ ਸਹਾਇਤਾ ਕਰਨੀ ॥
**ਭਾਰ ਵੰਡਾਉਣਾ** }

**ਭਾਰ ਵਿੱਚ ਆਉਣਾ** } ਕ੍ਰਿ:—ਹੰਕਾਰ ਕਰਨਾ, ਦੂਜੇ ਵਾਸਤੇ ਕੋਈ ਕੰਮ ਕਰਨੋਂ
**ਭਾਰਾਂ ਤੇ ਪੈਣਾ** }
ਇਸ ਲਈ ਨਾਂਹ ਕਰਨੀ ਕਿ ਉਹ ਮਿਨਤਾਂ ਕਰੇ ਜਾਂ ਕੋਈ ਆਪਣੀ ਮਰਜ਼ੀ ਪੂਰੀ ਕਰੇ ॥

**ਭਾਰਤ** } ਪੁ:—ਸਾਡਾ ਦੇਸ, ਹਿੰਦੁਸਤਾਨ ॥
**ਭਾਰਤ ਵਰਖ ( ਸ਼ )** }

**ਭਾਰਾ,** ਵਿ:—ਜਿਸ ਦਾ ਭਾਰ ਬਹੁਤ ਹੈ, ਬੋਝਲ, ਮੋਟਾ, ਦੁਖਦਾ, ਰੋਗੀ, ਔਖਾ, ਵਡਮੁੱਲਾ, ਹੰਕਾਰੀ, ਮਜਾਜੀ ॥

**ਭਾਰਾ ਗੌਰਾ,** ਵਿ:—ਧੀਰਜ ਵਾਲਾ, ਗੰਭੀਰ (ਹੌਲਾ) ॥

**ਭਾਰੀ,** ਵਿ:—ਭਾਰਾ, ਵੱਡਾ, ਬੋਝਲ, ਮੋਟਾ, ਔਖਾ, ਕੀਮਤੀ, ਰੋਗੀ, ਕਰੜਾ, ਭਾਰਾ ਗੌਰਾ, ਜਿਸ ਵਿੱਚ ਖ਼ਤਰਾ ਹੋਵੇ, ਜਿੱਥੇ ਜਿੰਨ ਭੂਤ ਰਹਿਣ (ਘਰ ਆਦਿਕ), ਬੇ ਨਸੀਬੀ ਹੋ (ਦਿਨ, ਸਾਲ ਆਦਿਕ) ॥

**ਭਾਲ,** ਸ:—ਖੋਜ, ਟੋਲ, ਤਲਾਸ਼, ਪੁੱਛ ਗਿੱਛ, ਪਤਾ ਕੱਢਣਾ ॥

**ਭਾਲਣਾ,** ਕ੍ਰਿ:—ਟੋਲਣਾ, ਢੂੰਡਣਾ, ਪੁੱਛਣਾ ਗਿੱਛਣਾ, ਵੇਖਣਾ ॥

**ਭੱਲਾ** } ਪੁ:—ਠੋਸਾ, ਬਰੜਾ ॥
**ਭੱਲਾ** }

**ਭਾਲੂ,** ਪੁ:—'ਰਿੱਛ' ਵੇਖੋ ॥

**ਭਾਵਣਾ,** ਕ੍ਰਿ:—'ਭਾਉਣਾ' ਵੇਖੋ ॥
ਸ:—ਇੱਛਿਆ ॥

**ਭਾਵ,** ਪੁ:—ਅਸਲੀ ਅਰਥ, ਮਤਲਬ, ਪ੍ਰੇਮ, ਦਿਲ ਦਾ ਜੋਸ਼ ॥

**ਭਾਵਾਂ,** ਯੋਜਕ—'ਭਾਮਾਂ' ਵੇਖੋ ॥

**ਭਾਵੀ,** ਸ:—ਹੋਣੀ, ਪਰਾਲਬਧ, ਰੱਬ ਦੀ ਮਰਜ਼ੀ ॥

**ਭਾਵੇਂ,** ਯੋਜਕ—'ਭਾਮੇਂ' ਵੇਖੋ ॥

**ਭਾੜਾ,** ਪੁ:—ਕਿਰਾਇਆ, ਮਸੂਲ, ਮੁਹਾਰ, ਮਜ਼ੂਰੀ ॥

**ਭਾੜੇ ਦਾ ਟੱਟੂ,** ਪੁ:—ਮਜ਼ੂਰੀ ਲੈ ਕੇ ਕੰਮ ਕਰਨ ਵਾਲਾ ॥

**ਭਾੜੀ,** ਪੁ:—ਪਸ਼ੂ ਜਾਂ ਗੱਡੇ ਆਦਿਕ ਭਾੜੇ ਤੇ ਦੇਣ ਵਾਲਾ, ਮਜ਼ੂਰੀ ਲੈਕੇ ਜੋ ਭਾਰ ਢੋਵੇ ॥

**ਭਿਆਣਕ,** ਵਿ:—'ਭਯਾਨਕ' ਵੇਖੋ ॥

**ਭਿਆਣਾ,** ਵਿ:—ਡਰਿਆ ਹੋਇਆ ॥
ਕ੍ਰਿ:—ਪਿਰਾਉਣਾ ॥

**ਭਿਆਈ,** ਸ:—'ਪਿਹਾਈ' ਵੇਖੋ ॥

**ਭਿਆਸ,** ਪੁ:—'ਅਭਿਆਸ' ਵੇਖੋ ॥

**ਭਿਆਕ, ਭਿਯਾਕ** ਸ:—ਦਿਨ ਦੀ ਗਰਮੀ ਵਿੱਚ ਜਿੱਥੇ ਪਸ਼ੂ ਟਿਕੇ ਰਹਿਣ ॥

**ਭਿਆਲ, ਭਿਯਾਲ** ਪੁ:—'ਭਾਈ ਵਾਲ' ਵੇਖੋ ॥

**ਭਿਆਲੀ, ਭਿਯਾਲੀ** ਸ:—ਸਾਂਝ, ਮਿਲਕੇ ਖੇਤੀ ਜਾਂ ਬੁਪਾਰ ਕਰਨਾ, ਭਾਈ ਵਾਲੀ ॥

**ਭਿਸਤ, ਭਿਸਤਣ, ਭਿਸਤਾ, ਭਿਸਤੀ** 'ਬਹਿਸਤ' ਆਦਿਕ ਵੇਖੋ ॥

**ਭਿਕ,** ਸ:, **ਭਿੱਕੜ,** ਸ:, ਪੁ: **ਭਿੱਕਾ,** ਪੁ: ਢਲਾ, ਸਿੱਕਰ, ਜੰਮ ਕੇ ਨਿੱਗਰ ਹੋਈ ਹੋਈ ਚੀਜ਼. (ਹੋਣਾ, ਬੱਝਣਾ) ॥

**ਭਿੱਖ,** ਸ:—ਮੰਗਿਆ ਹੋਇਆ ਅੰਨ, ਭਿੱਛਿਆ, ਖੈਰ ॥

**ਭਿੱਖਕ,** ਪੁ:—ਮੰਗਤਾ, ਫਕੀਰ ॥

**ਭਿਖਾਰਨ,** ਸ: **ਭਿਖਾਰੀ,** ਪੁ: ਜੋ ਭਿੱਖ ਮੰਗੇ, ਫਕੀਰ, ਫਕੀਰਨੀ ॥

**ਭਿੱਗਣਾ,** ਕ੍ਰਿ:—ਭਿੱਜਣਾ, ਗਿੱਲਾ ਹੋਣਾ ॥

**ਭਿੱਗੜ,** ਵਿ:—ਮੀਂਹ ਜਾਂ ਨਮੀ ਦਾ ਮਾਰਿਆ ਹੋਇਆ (ਅਨਾਜ) ॥

**ਭਿਗਾਉਣਾ, ਭਿਗੋਣਾ** ਕ੍ਰਿ:—ਗਿੱਲਾ ਕਰਨਾ, ਡੋਬਾ ਦੇਣਾ ॥

**ਭਿਗੋੜ,** ਵਿ:—'ਭਿੱਗੜ' ਵੇਖੋ ॥

**ਭਿੱਛਕ,** ਪੁ:—ਮੰਗਤਾ, ਫਕੀਰ ।

**ਭਿੱਛਾ, ਭਿਛਿਆ** ਸ:—'ਭਿਖ' ਵੇਖੋ ॥

**ਭਿੱਜਣਾ,** ਕ੍ਰਿ:—ਗਿੱਲਾ ਜਾਂ ਤਰ ਹੋਣਾ ॥

**ਭਿੱਜੜ,** ਵਿ:—'ਭਿਗੜ' ਵੇਖੋ ॥

**ਭਿਜਾਉਣਾ, ਭਿਜਾ ਦੇਣਾ** ਕ੍ਰਿ:—ਭੇਉਣਾ, ਗਿੱਲਾ ਕਰਾਉਣਾ, ਦੁੜਾਉਣਾ, ਹਰਾਉਣਾ, ਭੇਜਣ ਦਾ ਕੰਮ ਕਰਾਉਣਾ ॥

**ਭਿਜੋਣਾ,** ਕ੍ਰਿ:—ਗਿੱਲਾ ਜਾਂ ਤਰ ਕਰਨਾ, ਨਮੀ ਪੁਚਾਉਣੀ ॥

**ਭਿਜੋੜ,** ਵਿ:—'ਭਿੱਗੜ' ਵੇਖੋ ॥

**ਭਿੱਟ,** ਸ:—ਛੋਹ, ਛੋਤ, ਨਾਲ ਲੱਗਕੇ ਆਈ ਹੋਈ ਅਪਵਿੱਤ੍ਰਤਾਈ ॥

**ਭਿੱਟਣਾ,** ਕ੍ਰਿ:—ਛੋਤ ਨਾਲ ਅਪਵਿਤ੍ਰ ਹੋਣਾ ਜਾਂ ਕਰਨਾ ॥

**ਭਿੱਟੜ, ਭਿੱਟੁੜ** ਵਿ:—ਭਿੱਟਿਆ ਹੋਇਆ, ਅਪਵਿਤ੍ਰ ।

**ਭਿੱਟਾ,** ਵਿ:—ਭਿੱਟਿਆ ਹੋਇਆ, ਅਪਵਿਤ੍ਰ ॥
ਪੁ:—ਚਿੱਟੀ ਮਿੱਟੀ ॥

**ਭਿਟਾਉਣਾ,** ਕ੍ਰਿ:—ਭਿੱਟਣ ਦਾ ਕੰਮ ਕਰਾਉਣਾ ॥

**ਭਿਟਾਈ,** ਸ:—ਭਿੱਟ, ਛੋਹ ॥

**ਭਿੱਟੀ,** ਸ:, ਵਿ:—ਮਹੀਨੇ ਮਗਰੋਂ ਜੋ ਲਹੂ ਤ੍ਰੀਮਤੀ ਦੇ ਅੰਦਰੋਂ ਜਾਂਦਾ ਹੈ ਜਿਨ੍ਹਾਂ ਦਿਨਾਂ ਵਿੱਚ ਕਿਸੇ ਦਾ ਉਹ ਜਾਂਦਾ ਹੈ ਉਨ੍ਹਾਂ ਦਿਨਾਂ ਵਿੱਚ ਉਹ ਭਿਟੀ ਹੁੰਦੀ ਹ ਛੋਈ ਹੋਈ ॥

**ਭਿੰਡੀ,** ਸ:—ਇੱਕ ਤਰਾਂ ਦੀ ਤੋਰੀ, ਮਸ਼ਹੂਰ ਭਾਜੀ ।

**ਭਿੰਡ,** ਪੁ:—ਇੱਕ ਤਰਾਂ ਦਾ ਭੂੰਡ, ਢੇਮੂੰ ॥

**ਭਿਣਕ,** ਸ:—ਮੱਖੀਆਂ ਦੀ ਦੂਰੋਂ ਆਈ ਹੋਈ ਮੱਧਮ ਅਵਾਜ਼, ਅਵਾਈ; ਖਬਰ ॥

**ਭਿਣਕ ਪੈਣੀ** ਕ੍ਰਿ:—ਸੁਨਣਾ, ਅਵਾਜ਼ ਆਉਣੀ ।

**ਭਿਣਕਣਾ,** ਕ੍ਰਿ:-ਮੱਖੀਆਂ ਦਾ ਅਵਾਜ਼ ਕੱਢਣਾ, ਮੱਖੀਆਂ ਦੇ ਬੈਠਣ ਨਾਲ ਵਿਗੜਨਾ (ਅੰਨ), ਬਹੁਤ ਚਿਰ ਪਈ ਰਹਿਣ ਕਰਕੇ ਚੀਜ਼ ਨੂੰ ਉੱਲੀ ਲੱਗਣੀ ॥

**ਭਿਣਕਾਉਣਾ** ਕ੍ਰਿ:—ਮੱਖੀਆਂ ਭਿਣਕਣ ਦੇਣੀਆਂ ॥

**ਭਣਨਾਉਣਾ** ਕ੍ਰਿ:—ਸਿਰ ਦਾ ਚੱਕਰ ਖਾਣਾ ॥

**ਭਿਣਭਿਨਾਉਣਾ** ਕ੍ਰਿ:—ਭਿਣਕਣਾ (ਮਖੀਆਂ ਦਾ) ॥

**ਭਿਣਭਿਣਾਟ** ਸ:—ਮੱਖੀਆਂ ਦੀ ਅਵਾਜ਼, ਭਿਣਕ ॥

**ਭਿਤ**
**ਭਿੱਤ** } ਪੁ:—ਦਰਵਾਜ਼ਾ, ਬੂਹਾ ॥



**ਭਿੱਤੀ** ਸ:—ਰੱਖੇ ਹੋਏ ਪੰਖੇਰੂਆਂ ਦੀ ਇੱਕ ਖੁਰਾਕ, ਜਿਸ ਖੁਰਾਕ ਦੇ ਲੋਭ ਕਰਕੇ ਜਨੌਰ ਜਾਲ ਆਦਿਕ ਵਿੱਚ ਫਸਣ, ਧੋਖਾ, ਛਲ, ਖੋਟੀ ਮੱਤ (ਦੇਣਾ) ॥

**ਭਿੰਨ** ਪੁ:—ਫਰਕ, ਜੁਦਾਇਗੀ, ਟੁਕੜਾ, ਕਸਰ ।

**ਭਿੰਨ ਭਿੰਨ** ਕ੍ਰਿ:-ਵਿ:—ਅਲਗ ਅਲਗ, ਵੱਖੋ ਵੱਖ ।

**ਭਿੰਨਾ ਹੋਯਾ** ਵਿ:—ਭਿੱਜਾ ਹੋਯਾ, ਗਿੱਲਾ, ਰੁੰਨਾ ਜਾਂ ਰੱਤਾ ਹੋਯਾ ॥

**ਭਿਰਾ**
**ਭਿਰਾ** } ਪੁ:—'ਭਰਾ' ਵੇਖੋ ॥

**ਭਿਲਾਵਾਂ** ਪੁ:—ਇੱਕ ਵਿਹੁ ਵਾਲਾ ਫਲ ਜੋ ਦੁਆ ਦੀ ਤਰਾਂ ਵਰਤਿਆ ਜਾਂਦਾ ਹੈ ॥

**ਭਿੜਣਾ** ਕ੍ਰਿ:—ਟੱਕਰ ਖਾਣਾ, ਲੜਨਾ, ਭੀੜੇ ਜਾਣਾ ॥

**ਭਿੜਾਉਣਾ** ਕ੍ਰਿ:-ਟਕਰਾਉਣਾ, ਲੜਾਉਣਾ, ਬੰਦ ਕਰਾਉਣਾ ॥

**ਭੀ,** ਕ੍ਰਿ:, ਵਿ:-ਨਾਲੇ, ਉਸੇ ਤਰਾਂ, ਵੀ ॥

**ਭੀਖ,** ਸ:—ਭਿੱਖ, ਖੈਰ, ਭਿਛਿਆ (ਮੰਗਣਾ) ॥

**ਭੀਖ ਮੰਗਾਉਣਾ,** ਕ੍ਰਿ:—ਕੰਗਾਲ ਕਰ ਦੇਣਾ ॥

**ਭੀਂਡੀ,** ਸ:—'ਭਿੰਡੀ' ਵੇਖੋ ॥

**ਭੀਤ,** ਸ:—ਰੇਤ, ਕੰਧ, ਮੋਰੀ, ਛੇਕ ॥

**ਭੀਂ ਭੀਂ,** ਸ:—ਮੱਖੀਆਂ ਜਾਂ ਭੋਰਿਆਂ ਦੀ ਅਵਾਜ਼ (ਕਰਨਾ) ॥

**ਭੀਮਸੈਣ,** ਪੁ:—ਇਕ ਪਾਂਡੋ, ਮੋਟਾ ਤਾਜ਼ਾ, ਪੇਟੂ ਆਦਮੀ ॥

**ਭੀਮਸੈਣੀ,** ਵਿ:—ਬਹੁਤ ਚੰਗਾ, ਸੁਆਦੂ, ਕਪੂਰ ਦੀ ਇਕ ਕਿਸਮ ॥

**ਭੀਲ,** ਪੁ: }
**ਭੀਲਣੀ,** ਸ: } ਇਕ ਲੁਟੇਰੀ ਕੌਮ ॥

**ਭੀੜ,** ਸ:—ਲੋਕਾਂ ਦਾ ਭਾਰਾ ਕੱਠ (ਹੋਣਾ, ਕਰਨਾ, ਲਗਾਉਣਾ) ਬਿਪਤਾ, ਔਖ (ਪੈਣਾ) ॥

**ਭੀੜ ਭੜੱਕਾ,** ਪੁ: }
**ਭੀੜ ਭਾੜ,** ਸ: } ਲੋਕਾਂ ਦਾ ਬੜਾ ਭਾਰਾ ਕੱਠ ॥

**ਭੀੜਣਾ,** ਕ੍ਰਿ:—ਬੰਦ ਕਰਨਾ, ਢੋਣਾ (ਬੂਹਾ) ॥

**ਭੀੜਾ,** ਪੁ: }
**ਭੀੜੀ,** ਸ: } ਵਿ:—ਤੰਗ, ਘੁੱਟਿਆ ਹੋਇਆ, ਛੋਟਾ (ਟੀ) ॥

**ਭੁਅੰਗ,** ਪੁ:—ਭੁਜੰਗ, ਸੱਪ ॥

**ਭੁਆਉਣਾ,** ਕ੍ਰਿ:—ਫੇਰਨਾ, ਇਧਰ ਉਧਰ ਘੱਲਣਾ, ਘੁਮਾਉਣਾ, ਮੋੜਨਾ, ਹਟਕਣਾ ॥

**ਭੁਆਉਣੀ** }
**ਭੁਆਟਣੀ** } ਸ:—'ਭਵਾਟਣੀ' ਵੇਖੋ ॥

**ਭੁਆਨੀ,** ਸ:—ਭਵਾਨੀ, ਦੇਵੀ, ਭਗਵਤੀ ॥

**ਭੁਆਰਾ,** ਪੁ:—ਜਿੱਥੇ ਟੂਟੀ ਵਿੱਚੋਂ ਜ਼ੋਰ ਨਾਲ ਪਾਣੀ ਦੀ ਧਾਰ ਨਿਕਲੇ, ਬਿਮਾਰੀ ਦਾ ਫੈਲਣਾ ॥

**ਭੁਆੜਾ,** ਪੁ:—ਪਿੰਡ ਦੇ ਬਾਹਰ ਡੰਗਰਾਂ ਦਾ ਵਾੜਾ ॥

**ਭੁਏਂ,** ਕ੍ਰਿ:ਵਿ:—ਧਰਤੀ ਉੱਤੇ, ਭੋਂ ਉੱਤੇ ॥

**ਭੁੱਸ,** ਪੁ:—ਵਾਦੀ, ਬੁਰੀ ਆਦਤ, ਚਾਅ, ਕਮਜ਼ੋਰੀ, ਲਹੂ ਦੇ ਘਟ ਜਾਣ ਦਾ ਰੋਗ (ਪੈਣਾ), ਭੁੱਸੀ (ਭਰਨਾ) ॥

**ਭੁਸਣਾ,** ਕ੍ਰਿ:—ਭੈੜੀ ਚੀਜ਼ ਖਾਣ ਦੀ ਵਾਦੀ ਪੈ ਜਾਣੀ, ਭੁਸ ਦਾ ਰੋਗ ਹੋ ਜਾਣਾ (ਭੁੱਸਿਆ ਹੋਇਆ) ॥

**ਭੁੱਸਿਆ ਹੋਇਆ,** ਵਿ:—ਜਿਸ ਨੂੰ ਭੁੱਸ ਦਾ ਰੋਗ ਹੋ ॥

**ਭੁੱਸੀ,** ਸ:—ਤੂੜੀ, ਛਾਣ ॥

**ਭੁੱਸੇ ਡਕਾਰ,** ਪੁ:—'ਭੁੱਸ ਡਕਾਰ' ਵੇਖੋ ॥

**ਭੁਸੇਰਾ,** ਵਿ:—ਜਿਸ ਨੂੰ ਭੁੱਸ ਪੈ ਜਾਵੇ ਜਾਂ ਭੁੱਸ ਦਾ ਰੋਗ ਹੋਵੇ ॥

**ਭੁੱਕਣਾ,** ਕ੍ਰਿ:—ਸੁੱਕੀ ਚੀਜ਼ ਧੂੜਨਾ ॥

**ਭੁਕਵਾਉਣਾ,** ਕ੍ਰਿ:—ਭੁੱਕਣ ਦਾ ਕੰਮ ਕਰਾਉਣਾ ॥

**ਭੁੱਕਾ,** ਪੁ:—ਧੂੜ ਵਾਲੀ ਵਾਉ ਦਾ ਬੁੱਲਾ, ਭੁੱਗਾ ॥

**ਭੁਕਾਉਣਾ,** ਕ੍ਰਿ:—ਭੌਂਕਾਉਣਾ, ਖਪਾਉਣਾ, ਫਿਕਰ ਕਰਨਾ ॥

**ਭੁਕਾਨਾ,** ਪੁ:—ਕੰਧ ਵਿੱਚ ਦਾ ਛੇਕ ਜਾਂ ਟੁੱਟੀ ਹੋਈ ਥਾਂ, ਬਾੜ ਦੇ ਵਿਚਲੀ ਮੋਰੀ ਜਾਂ ਰਸਤਾ, ਨਲਾਂ ਦੀ ਥੈਲੀ ॥

**ਵਿਸ਼ਈ,** ਵਿ:—ਭੋਗੀ, ਰਸੀਆ, ਐਸ਼ ਕਰਨ ਵਾਲਾ ॥

**ਵਿਸਕੀ,** ਸ:—ਇਕ ਤਰਾਂ ਦੀ ਸ਼ਰਾਬ ॥

**ਵਿਸ਼ਟਾ**
**ਵਿਸਤਾਰ**
**ਵਿਸ਼ਨ**
**ਵਿੱਸਮਣਾ**
**ਵਿਸਮਾਉਣਾ**
**ਵਿਸਮਾਦ**
**ਵਿਸਰਜਣ**
**ਵਿੱਸਰਨਾ**
**ਵਿੱਸਰ ਭੋਲਾ**
**ਵਿਸਰਾਉਣਾ**
**ਵਿਸਰਾਮ**
**ਵਿਸਰਾਮਣ**
**ਵਿਸਰਾਮੀ**
**ਵਿਸਵਾ**
**ਵਿਸਵਾਸ**
**ਵਿਸਵਾਸਣ**
**ਵਿਸਵਾਸੀ**
} 'ਬਿਸ਼ਟਾ' 'ਬਿਸਮਾਦ' ਆਦਿਕ ਵੇਖੋ ॥

**ਵਿੱਸ ਵਿੱਸ ਕਰਨਾ,** ਕ੍ਰਿ:—ਮਸ਼ਕਰੀ ਨਾਲ ਗੱਲ ਕਰਨਾ ॥

**ਵਿਸ਼ਾ,** ਪੁ:—'ਬਿਸ਼ਾ' ਵੇਖੋ, ਜਿਸ ਗੱਲ ਦਾ ਵਰਨਣ ਕੀਤਾ ਜਾਵੇ ॥

**ਵਿਸਾਹ**
**ਵਿਸਾਹੁਣਾ**
**ਵਿਸਾਖ**
**ਵਿਸਾਖੀ**
} 'ਬਿਸਾਹ' ਆਦਿਕ ਵੇਖੋ ॥

**ਵਿਸਾਤ**
**ਵਿਸਾਂਧ**
**ਵਿਸਾਂਧਾ**
**ਵਿਸਾਨੂ**
**ਵਿਸਾਰ**
**ਵਿਸਾਰਨਾ**
**ਵਿਸਾਰਨਾ**
**ਵਿਸਾਰਾ**
} 'ਬਿਸਾਤ' ਆਦਿਕ ਵੇਖੋ ॥

**ਵਿਸਾਲ,** ਪੁ:—ਵਸਲ, ਆਸ਼ਕ ਮਸ਼ੂਕ ਦਾ ਮੇਲ ॥

**ਵਿਸੂਚਕਾ**
**ਵਿਸ਼ੇਖ**
**ਵਿਸ਼ੇਖਤਾ**
**ਵਿਸੇਖਤਾਈ**
} 'ਬਿਸੂਚਕਾ' ਆਦਿਕ ਵੇਖੋ ॥

**ਵਿੱਸੈਟਿਕਾ,** ਵਿ:—ਜੋ ਅੰਨ ਖਿਆ ਪਿਆ ਖਰਾਬ ਹੋ ਜਾਵੇ, ਬਹਿਆ ॥

**ਵਿਹ,** ਸ:—ਵਿੱਸ਼, ਵਿਖ, ਜ਼ਹਿਰ, ਮਹੁਰਾ ॥

**ਵਿਹਣ,** ਪੁ:—ਪਕੌੜਿਆਂ ਦਾ ਘੀ ॥

**ਵਿਹਰਨਾ,** ਕ੍ਰਿ:—ਹਠ ਕਰਨਾ, ਜ਼ੋਰ ਪਾਕੇ ਧਮਕਾਉਣਾ ॥

**ਵਿਹਲ**
**ਵਿਹਲਣ**
**ਵਿਹਲਾ**
**ਵਿਹਲੀ**
**ਵਿਹੜਮੀ**
**ਵਿਹੜਾ**
}

ਵਿਹਾ
ਵਿਹਾਉਣਾ
ਵਿਹਾਗ
ਵਿਹਾਗਣਾ
ਵਿਹਾਜਣਾ
ਵਿਹਾ ਜਾਣਾ
ਵਿਹਾਝਣਾ
ਵਿਹਾਜੀ (ਸ਼ੀ)
ਵਿਹਾਲਣਾ
ਵਿਹਾਰ
} 'ਬਿਹਾ' 'ਬਹਾਉਣਾ' ਆਦਿਕ ਵੇਖੋ ॥

**ਵਿਹਾਰੀ,** ਵਿ:—'ਬੁਹਾਰੀ' ਵੇਖੋ ॥

**ਵਿਹੀ,** ਸ:—ਗਲੀ, ਕੂਚਾ ॥

**ਵਿਹੀਣ,** ਪੁ:, ਸ:-ਵਾਹਣੀ, ਮੈਰੀ ॥

**ਵਿਹੁ (ਹੁੰ),** ਸ:-ਵਿਹ, ਬਿਖ, ਜ਼ਹਿਰ, ਮਹੁਰਾ ।

**ਵਿਹੁਲ,** ਸ:—'ਬਿਹਲ' ਵੇਖੋ ॥

**ਵਿਹੂਣਾ,** ਅਵ:—ਬਿਨਾ, ਬਾਝੋਂ, ਬਗੈਰ ॥

ਵਿਹੋਗ
ਵਿਹੋਗਣ
ਵਿਹੋਗੀ
} 'ਬਿਹੋਗ' ਆਦਿਕ ਵੇਖੋ ॥

**ਵਿਕਟ,** ਸ:—ਜਿਨ੍ਹਾਂ ਡੀਟਿਆਂ ਨੂੰ ਰੋੜ੍ਹ ਕੇ ਗੇਂਦ ਬੱਲਾ ਖੇਡਦੇ ਹਨ ਉਨ੍ਹਾਂ ਵਿਚੋਂ ਕੋਈ ।

**ਵਿਕਣਾ,** ਕ੍ਰਿ:—'ਬਿਕਣਾ' ਵੇਖੋ ॥

**ਵਿਕੇਂਦੜਾ,** ਪੁ:—ਵੇਚਣ ਵਾਲਾ, ਵਿਕਦਾ ॥

ਵਿੱਕਰਮਾਜੀਤ
ਵਿੱਕਰਮਾਜੀਤੀ
ਵਿਕਰਾਲ
ਵਿੱਕਰੀ
ਵਿਕਾਉ
ਵਿਕਾਉਣਾ
ਵਿਕਾਊ
ਵਿਕਾਰ
ਵਿਕਾਰੀ
ਵਿਖ
} 'ਬਿੱਕਰਮਾਜੀਤ' ਆਦਿਕ ਵੇਖੋ ॥

**ਵਿਖਮ,** ਪੁ:—ਵਿਖ, ਜ਼ਹਿਰ ॥
ਵਿ:—ਖਰਾਬ, ਜੋ ਇੱਕੋ ਜੇਹਾ ਨਹੀਂ ॥

**ਵਿਖਮ ਕੋਣ ਆਯਤ ਵੇਤ੍ਰ,** ਪੁ:—ਜਿਸ ਚੌਰਸ ਸ਼ਕਲ ਦੀਆਂ ਆਮ੍ਹੋ ਸਾਮ੍ਹਣੀਆਂ ਬਾਹੀਆਂ ਬਰਾਬਰ ਹੋਣ ਪਰ ਖੂੰਜੇ ਸਿੱਧੇ ਨਾਂ ਹੋਣ ॥

**ਵਿਖਮ ਕੋਣ ਚਤੁਰ ਭੁਜ,** ਪੁ:—ਜਿਸ ਚੌਰਸ ਸ਼ਕਲ ਦੀਆਂ ਸਾਰੀਆਂ ਬਾਹੀਆਂ ਬਰਾਬਰ ਹੋਣ ਪਰ ਖੂੰਜੇ ਸਿੱਧੇ ਨਾਂ ਹੋਣ ॥

**ਵਿਖਮ ਤਾਪ,** ਪੁ:—ਸਖਤ ਕਿਸਮ ਦਾ ਤਾਪ ॥

ਵਿਖਰਨਾ
ਵਿਖਰਾਉਣਾ
} 'ਬਿਖਰਨਾ' ਆਦਿਕ ਵੇਖੋ ॥

ਵਿਖੜਾ
ਵਿਖਾਧ
ਵਿਖਾਧਣ
ਵਿਖਾਧੀ
} 'ਬਿਖੜਾ' ਆਦਿਕ ਵੇਖੋ ।

**ਵਿਖਾਲਾ,** ਪੁ—ਦਿਖਾਵਾ, ਬਾਹਰਲਾ ਨਮੂਜ ॥

**ਵਿਖੇ,** ਅਵ—ਵਿੱਚ, ਅੰਦਰ, ਬਾਬਤ ॥

**ਵਿਖੇਧ**
**ਵਿਖੇਧਣ**
**ਵਿਖੇਧੀ**
**ਵਿੰਗ**
} 'ਬਿਖੇਧ' ਆਦਿਕ ਵੇਖੋ ॥

**ਵਿਗਸਣਾ,** ਕ੍ਰਿ—ਖਿੜਨਾ, ਖੁਸ਼ ਹੋਣਾ ॥

**ਵਿੰਗਮਾਂ,** ਵਿ—ਉੱਸੇ ਤਰਾਂ ਦਾ, ਠੀਕ, ਪੂਰਾ ॥
ਕ੍ਰਿ, ਵਿ—ਉੱਸੇ ਤਰਾਂ ॥

**ਵਿੰਗਮਾਂ (ਵਾਂ)**
**ਵਿਗੜਣਾ**
**ਵਿਗੜਵਾਉਣਾ**
**ਵਿਗੜਾਉ**
**ਵਿਗੜਾਉਣਾ**
**ਵਿਗੜਾਊ**
**ਵਿੰਗਾ**
**ਵਿਗਾਸ**
**ਵਿਗਾੜ**
**ਵਿਗਾੜਨਾ**
**ਵਿਗਾੜੂ**
**ਵਿਗੁੱਚਣਾ**
**ਵਿਗੋਚਾ**
**ਵਿਘਾ**
**ਵਿੰਙ**
**ਵਿੱਚ**
} 'ਬਿੰਗਮਾਂ' ਆਦਿਕ ਵੇਖੋ ॥

**ਵਿਚਕੰਨੀ,** ਪੁ—ਕੰਨ ਦੇ ਵਿਚਕਾਰਲਾ ਵਿੱਚ ਗਹਿਣਾ ॥

**ਵਿਚਕਾਰਾ**
**ਵਿਚਕਾਰੇ**
**ਵਿਚਕਾਰਲਾ**
**ਵਿਚਕਾਰਲੀ**
**ਵਿਚਕਾਰ**
**ਵਿਚਕਾਲ**
**ਵਿਚਕਾਰਲੇ**
} 'ਬਿਚਕਾਰਾ' ਆਦਿਕ ਵੇਖੋ ॥

**ਵਿਚਰ,** ਪੁ—ਨਾਂ ਵਾਹੀ ਹੋਈ ਧਰਤੀ ॥

**ਵਿਚਰਨਾ**
**ਵਿਚਲ ਜਾਣਾ**
**ਵਿਚਲਣਾ**
**ਵਿਚਲਾ**
**ਵਿਚਲਾਉਣਾ**
**ਵਿੱਚ ਵਿਚਾਲੇ**
**ਵਿਚਾਰ**
**ਵਿਚਾਰਕ**
**ਵਿਚਾਰਨਾ**
**ਵਿਚਾਰਾ**
**ਵਿਚਾਲ**
**ਵਿਚਾਲਣਾ**
} 'ਬਿਚਰਨਾ' ਆਦਿਕ ਵੇਖੋ ॥

**ਵਿਚਾਲਾ**
**ਵਿਚਾਲੇ**
**ਵਿੱਚੋਂ**
**ਵਿੱਚੋਂ**
**ਵਿਚੋਲਾ**
**ਵਿਚੋਲੀ**
**ਵਿਚੋਲੀਆ**
**ਵਿਛਣਾ**
**ਵਿਛਵਈਯਾ (ਵੱਯਾ)**
**ਵਿਛਵਾਉਣਾ**
} 'ਬਿਚਾਲਾ' ਆਦਿਕ ਵੇਖੋ ॥

ਵਿਛਵਾਈ
ਵਿਛੜਣਾ
ਵਿਛਾਉਣਾ
ਵਿਛਾ ਦੇਣਾ
ਵਿਛੋੜਨਾ
ਵਿਛੋੜਾ
ਵਿਛੌਣਾ
ਵਿਜੋਗ
ਵਿਜੋਗਣ
ਵਿਜੋਗੀ
ਵਿੱਟਰਨਾ
ਵਿਟਰਾਉਣਾ
ਵਿੱਟ੍ਰਨਾ
ਵਿੱਠ
ਵਿੱਠਣਾ
ਵਿਠਾਉਣਾ
ਵਿੱਡਣਾ
ਵਿੱਡੀ
ਵਿੱਢ
ਵਿਣਾਸ (ਹ)
ਵਿਤ
} 'ਬਿਛਵਾਈ' ਆਦਿਕ ਵੇਖੋ ॥

**ਵਿਤਕਰਾ**, ਪੁ:—ਫਰਕ, ਇੱਕੋ ਜੇਹਾ ਨਾਂ ਵਰ-ਤਣਾ (ਰੱਖਣਾ) ॥

ਵਿੱਥ (ਨ)
ਵਿਥਾਰ
ਵਿਥਾ
ਵਿਥਿਆ
} 'ਬਥ' 'ਬਿਥੁ' ਆਦਿਕ ਵੇਖੋ ।

**ਵਿਥਿੱਕ**, ਪੁ:—ਵਿੱਥ, ਦੂਰੀ, ਫਾਸਲਾ ॥

ਵਿਦਣਾ
ਵਿੱਦਮਾਨ
ਵਿਦਯਕ
ਵਿਦਯਾ
ਵਿਦਯਾਲਯ
ਵਿਦਾਉਣਾ
ਵਿਦਾਇਗੀ
ਵਿਦਿਆ
ਵਿੱਦਿਆ
ਵਿਦੇਸ
ਵਿਦੇਸਣ
ਵਿਦੇਸੀ
ਵਿਧ
} 'ਬਿਦਲਾ' ਆਦਿਕ ਵੇਖੋ ॥

**ਵਿਧਣਾ**, ਕ੍ਰਿ:—ਵਿੰਨ੍ਹੇ ਜਾਣਾ, ਆਸ਼ਕ ਹੋਣਾ, ਖੰਭ ਦਾ ਹਿਲਣਾ ਅਤੇ ਖੁਸ਼ਕ ਹੋਣਾ ॥

ਵਿਧਨਾ
ਵਿਧਮਾਤਾ
ਵਿਧਵਾ
ਵਿਧਾਤਾ
ਵਿੰਨ੍ਹਣਾ
ਵਿਨ੍ਹਾਉਣਾ
ਵਿਨ੍ਹਾਈ
ਵਿਪਤ (ਤਾ)
ਵਿਭਚਾਰ
ਵਿਭਚਾਰਣ (ਨੀ)
ਵਿਭਚਾਰੀ
ਵਿਭੂਤ
} 'ਬਿਧਨਾ' ਆਦਿਕ ਵੇਖੋ ॥

**ਵਿਮੁਖ**, ਵਿ:—'ਬੇ ਮੁਖ' ਵੇਖੋ ॥

**ਵਿਯੋਗ**
**ਵਿਯੋਗਣ** } 'ਬਿਜੋਗ' ਆਦਿਕ ਵੇਖੋ ॥
**ਵਿਯੋਗੀ**

**ਵਿਰਸਾ,** ਪੁ:—ਜਿਸ ਨੂੰ ਜੋ ਕਿਸੇ ਦੀ ਜਾਇਦਾਤ ਮਿਲੇ, ਜਾਇਦਾਤ ਦਾ ਹੱਕ ॥

**ਵਿਰਕਣਾ,** ਕ੍ਰਿ:—'ਬਿਰਕਣਾ' ਵੇਖੋ ॥

**ਵਿਰਤ,** ਸ:—'ਬਿਰਤ' ਵੇਖੋ, ਵਰਤਾਰਾ, ਆਦਤ ॥

**ਵਿਰਥਾ,** ਵਿ:—'ਬਿਰਥਾ' ਵੇਖੋ ॥

**ਵਿਰਦ,** ਪੁ:—ਰੋਜ਼ ਦਾ ਕੰਮ, ਅਭਿਆਸ, ਧਰਮ ਪੁਸਤਕ ਦੇ ਪਾਠ ਦਾ ਨੇਮ ॥

**ਵਿਰਦ ਕਰਨਾ,** ਕ੍ਰਿ:—ਪਰਮੇਸ਼ਰ ਦਾ ਨਾਉਂ ਜਪਣਾ ॥

**ਵਿਰਦ ਪੈਣਾ,** ਕ੍ਰਿ:—ਕੋਈ ਗੱਲ ਹੋ ਜਾਣੀ, ਵਾਦੀ ਪੈਣੀ ॥

**ਵਿਰਲ**
**ਵਿਰਲਾ** } 'ਬਿਰਲ' ਆਦਿਕ ਵੇਖੋ ॥
**ਵਿਰਲਾਪ**

**ਵਿਰਵਾ,** ਵਿ:—ਲੋੜਵੰਦ, ਮੁਥਾਜ ॥

**ਵਿਰਾਉਣਾ,** ਕ੍ਰਿ:—'ਬਰਾਉਣਾ' ਵੇਖੋ ॥

**ਵਿਰਾਸਤ,** ਸ:—'ਵਿਰਸਾ' ਵੇਖੋ ॥

**ਵਿਰਾਗ**
**ਵਿਰਾਗਣ** } 'ਬਰਾਗ' ਆਦਿਕ ਵੇਖੋ ॥



**ਵਿਰਾਜੀ**
**ਵਿਰਾਜਣਾ** } 'ਬਰਾਜੀ' ਆਦਿਕ ਵੇਖੋ ॥
**ਵਿਰਾਜਮਾਨ**

**ਵਿਰਾਨ**
**ਵਿਰਾਨਾ** } 'ਬਰਾਨ' ਆਦਿਕ ਵੇਖੋ ॥
**ਵਿਰਾਨੀ**

**ਵਰਾਮ,** ਵਿ:—ਬੇ ਅਰਾਮ, ਜਿਸ ਨੂੰ ਅਰਾਮ ਨਹੀਂ ॥

**ਵਿਰਾਮੀ,** ਸ:—ਬੇ ਅਰਾਮੀ ਤਕਲੀਫ, ਦੁੱਖ, ਔਖਲ ॥

**ਵਿਰੁੱਧ**
**ਵਿਰੋਧ**
**ਵਿਰੋਧਣ**
**ਵਿਰੋਧੀ**
**ਵਿਲਕਣਾ**
**ਵਿਲਕਾਉਣਾ**
**ਵਿਲਗਣ** } 'ਬਿਰੁੱਧ' ਆਦਿਕ ਵੇਖੋ ॥
**ਵਿਲੰਗਣ**
**ਵਿਲਛਣਾ**
**ਵਿਲੰਬ**
**ਵਿਲਮ**
**ਵਿਲਮਣਾ**
**ਵਿਲੱਖਾ (ਖੀ)**

**ਵਿਲਾ,** ਪੁ:—ਘਰਾਣਾ, ਉਜਰ, ਔਂਠ, ਆਕੜ, ਮਰੋੜ ॥

**ਵਿਲਾਉਣਾ,** ਕ੍ਰਿ:—ਜੀ ਪਰਚਾਉਣਾ ॥

**ਵਿਲਾਇਤ,** ਸ਼—ਮੁਲਖ, ਹਿੰਦੁਸਤਾਨ ਵਿੱਚ ਰਾਜ ਕਰਨ ਵਾਲੀ ਓਪਰੀ ਕੌਮ ਦਾ ਦੇਸ ਜਿਹਾ ਕਿ ਅੱਜ ਕੱਲ ਅੰਗ੍ਰੇਜ਼ਾਂ ਦਾ ਦੇਸ ਹੈ ॥

**ਵਿਲਾਇਤ ਦੀ ਡਾਕ,** ਸ਼—'ਵਿਲਾਇਤੀ ਡਾਕ' ਵੇਖੋ ॥

**ਵਿਲਾਇਤਣ,** ਸ਼
**ਵਿਲਾਇਤੀ,** ਪੁਃ
} ਵਿਲਾਇਤ ਦਾ (ਦੀ) ਰਹਿਣ ਵਾਲਾ (ਲੀ) ॥

**ਵਿਲਾਇਤੀ,** ਵਿਃ—ਵਿਲਾਇਤ ਦਾ (ਦੀ), ਅਚਰਜ ॥

**ਵਿਲਾਇਤੀ ਡਾਕ,** ਸ਼—ਵਿਲਾਇਤ ਜਾਣ ਵਾਲੀ ਜਾਂ ਉੱਥੋਂ ਆਉਣ ਵਾਲੀ ਡਾਕ ॥

**ਵਿਲਾਇਤੀ ਨੀਲ,** ਪੁਃ—ਬੰਗਾਲੇ ਦੇ ਅੰਗ੍ਰੇਜ਼ੀ ਕਾਰਖਾਨਿਆਂ ਵਿੱਚ ਤਿਆਰ ਕੀਤਾ ਹੋਇਆ ਨੀਲ ॥

**ਵਿਲਾਇਤੀ ਪਾਣੀ,** ਪੁਃ—ਸੋਡਾ ਵਾਟਰ ਆਦਿਕ॥

**ਵਿਲਾਇਤੀ ਪੇਉਰੀ,** ਸ਼—ਇੱਕ ਵਿਲਾਇਤੀ ਪੀਲਾ ਰੰਗ ॥

**ਵਿਲਾਪ**
**ਵਿਲਾਪਣਾਂ**
} 'ਬਿਰਲਾਪ' 'ਬਿਲਾਪਣਾ' ਵੇਖੋ ॥

**ਵਿਲੀ,** ਸ਼—ਕੀਮਤ ਦੇ ਵਾਲਾਂ ਦੇ ਹਿੱਸਿਆਂ ਦੀ ਵਿਚਲੀ ਲੀਕ ॥

**ਵਿਲੀ ਪਾਉਣੀ,** ਕ੍ਰਿਃ—ਜੂਆ ਖੇਡਣ ਲਈ ਵਿਲੀ ਤੇ ਨਜ਼ਰ ਮਾਰਨੀ ॥

**ਵਿਲੀਪਾਪ,** ਪੁਃ—'ਬਿਰਲਾਪ' ਵੇਖੋ ॥

**ਵਿਲ੍ਹੂ ਵਿਲ੍ਹੂ ਕਰਨਾ,** ਕ੍ਰਿਃ—ਵਿਲਕਣਾ, ਚੀਕਣਾ, ਤਰਲੇ ਲੈਣਾ ॥

**ਵਿਲੇਤ**
**ਵਿਲੈਤਣ**
**ਵਿਲੈਤੀ**
} 'ਵਿਲਾਇਤ' ਆਦਿਕ ਵੇਖੋ ॥

**ਵਿਵਸਥਾ,** ਸ਼—'ਬਿਵਸਥਾ' ਵੇਖੋ ॥

**ਵਿਵਾਹ,** ਪੁਃ—'ਬਿਆਹ' ਵੇਖੋ ॥

**ਵਿੜਕ,** —'ਬਿੜਕ' ਵੇਖੋ ॥

**ਵਿੜਤਾ**
**ਵਿੜਧੀ**
} ਪੁਃ—ਸਮਰਥਾ, ਬਲ, ਲਿਆਕਤ, ਜ਼ੋਰ, ਧਨ, ਰਾਸ, ਮੂਲ ਰਕਮ, ਵੀਲ ॥

**ਵਿੜਾ,** ਪੁਃ—'ਬਿੜਾ' ਵੇਖੋ ॥

**ਵੀ,** ਯੋਜਕ—ਨਾਲ ਹੀ, ਭੀ, ਬੀ ॥

**ਵੀਂ**
**ਵੀਉ**
} ਪੁਃ—'ਬੀਂ' ਵੇਖੋ ॥

**ਵੀਹ**
**ਵੀਹਮਾਂ (ਵਾਂ)**
**ਵੀਹਕੀ**
} 'ਬੀਹ' ਆਦਿਕ ਵੇਖੋ ॥

**ਵੀਹੀ,** ਸ਼—ਤੰਗ ਗਲੀ, ਜੋਉ ਵਰਗਾ ਇੱਕ ਵੱਲ ॥

**ਵੀਚ**
**ਵੀਜ**
**ਵੀਜਕ**
} 'ਬੀਚ' ਆਦਿਕ ਵੇਖੋ ॥

**ਵੀਟਣਾ,** ਕ੍ਰਿਃ—ਡੋਲ੍ਹਣਾ, ਰੋੜ੍ਹਣਾ ॥

**ਵੀਟੀ**, ਸ:—'ਬੀਟੀ' ਵੇਖੋ ॥

**ਵੀਠਲ**, ਪੁ:—'ਬੱਠਲ' ਵੇਖੋ ॥

**ਵੀਂਡਾ**
**ਵੀਂਡੀ**
**ਵੀਂਡੀਆ**
**ਵੀਣੀ**
} 'ਬੀਂਡਾ' ਆਦਿਕ ਵੇਖੋ ॥

**ਵੀ. ਪੀ.** ਪੁ:—ਡਾਕ ਦੀ ਰਾਹੀਂ ਭੇਜਿਆ ਹੋਯਾ ਪਾਰਸਲ ਆਦਿਕ ਜੋ ਲੈਣ ਵਾਲਾ ਮੁੱਲ ਦੀ ਰਕਮ ਦੇ ਕੇ ਲੈ ਸਕਦਾ ਹੈ ॥

**ਵੀਰ**, ਪੁ:, ਵਿ:,
**ਵੀਰਜ**
**ਵੀਰਤਾ (ਤਾਈ)**
**ਵੀਲਾ**
**ਵੀੜ**
**ਵੀੜਨਾ**
**ਵੀੜਾ**
**ਵੀੜੀ**
**ਵੁਹਾਰ**
**ਵੁਹਾਰਨਾ**
**ਵੁਹਾਰੀ**
**ਵੁਹਲ**
**ਵੁਹਲੀ**
**ਵੁੱਹਲ**
**ਵੁਗਾ**
} 'ਬੀਰ' ਆਦਿਕ ਵੇਖ ॥

**ਵੁਜ਼ੂ**, ਪੁ:—'ਉਜ਼ੂ' ਵੇਖੋ ॥

**ਵੁਣਤ**, ਸ:—'ਬੁਣਤ' ਵੇਖੋ ॥

**ਵੁਣਨਾ**
**ਵੁਣਵਾਉਣਾ**
**ਵੁਣਵਾਈ**
**ਵੁਣਾਉਟ**
**ਵੁਣਾਉਣਾ**
**ਵੁਣਾਈ**
**ਵੁੰਦਾ**
**ਵੁਲਾਰਾ(ਲਾ)**
**ਵੁਲੇਲ**
**ਵੁੜ੍ਹਕਣਾ**
**ਵੁੜ੍ਹਾਕਾ**
} 'ਬੁਣਨਾ' ਆਦਿਕ ਵੇਖ ॥

**ਵੂਕਣੀ**, ਸ:—'ਬੁਕਣੀ' ਵੇਖੋ ॥

**ਵੇ**, ਸੰਬੋਧਕ—ਹੇ, ਅੜਿਆ (ਤੀਮਤਾਂ ਦੀ ਬੋਲੀ) ॥

**ਵੇਉਤ (ਵੇਉਂਤ)**
**ਵੇਉਤਣਾ (ਵੇਉਂਤਣਾ)**
**ਵੇਉਂਤਾਉਣਾ**
**ਵੇਉਰ**
**ਵੇਉਰਾ**
} 'ਬੇਉਂਤ' ਆਦਿਕ ਵੇਖੋ॥

**ਵੇਸ**, ਪੁ:—'ਭੇਸ' ਵੇਖੋ ॥

**ਵੇਸਣ**
**ਵੇਸਣੀ**
**ਵੇਸਰ**
**ਵੇਸਰਾ**
**ਵੇਸਲਾ**
**ਵੇਸਵਾ**
} 'ਬੇਸਣ' ਆਦਿਕ ਵੇਖੋ ॥

**ਵੇਸਾਖ**
**ਵੇਸਾਖੀ**
} 'ਬਸਾਖ' 'ਬਸਾਖੀ' ਵੇਖੋ ॥

ਵੇਹ<br>ਵੇਹਣ } 'ਬੇਹ' 'ਬੇਹਣ' ਵੇਖੋ ॥

**ਵੇਹਣਾ,** ਕ੍ਰਿ:—ਵੇਖਣਾ, ਦੇਖਣਾ, ਤੱਕਣ, ਨਜ਼ਰ ਕਰਨਾ ॥

ਵੇਹਲ, ਸ:<br>ਵੇਹਲਾ, ਵਿ:<br>ਵੇਹਲੀ, ਸ: } 'ਵਿਹਲ' ਆਦਿਕ ਵੇਖੋ ॥

ਵੇਹੜਮੀ (ਵੀਂ)<br>ਵੇਹੜਾ (ੜੀ)<br>ਵੇਹਾ (ਹੀ) } 'ਬੇਹੜਮੀ' ਆਦਿਕ ਵੇਖੋ ॥

**ਵੇਹੁ,** ਸ:—ਥੇਹ, ਬਿਖ, ਜ਼ਹਿਰ, ਮਹੁਰਾ ॥

**ਵੇਹੜੇ,** ਪੁ:—ਘੇਰਾ ਪਾਉਣ ਵਾਲੇ ਮਨੁੱਖਾਂ ਦੀ ਮੰਡਲੀ, ਕਿਸੇ ਥਾਂ ਜਾਂ ਕਿਲੇ ਆਦਿਕ ਨੂੰ ਘੇਰਨ ਵਾਲਾ ਦਰਿਆ ॥

**ਵੇਕਾਰ,** ਵਿ:—'ਬੇਕਾਰ' ਵੇਖੋ ॥
ਪੁ:—'ਬਿਕਾਰ' ਵੇਖੋ ॥

**ਵੇਖਣਾ,** ਕ੍ਰਿ:—'ਦੇਖਣਾ' ਵੇਖੋ ॥

**ਵੇਗ,** ਪੁ:—ਜ਼ੋਰ, ਤੇਜ਼ੀ, ਜੋਸ਼ ॥

ਵੇਚਣਾ<br>ਵੇਚ } 'ਬੇਚਣਾ' 'ਬੇਚ' ਵੇਖੋ ॥

**ਵੇਦ,** ਪੁ:—ਹਿੰਦੂਆਂ ਦੇ ਸਭ ਤੋਂ ਪੁਰਾਣੇ ਅਤੇ ਮੰਨੇ ਹੋਏ ਚਾਰ ਧਰਮ ਪੁਸਤਕ, ਈਸ਼ਰ ਦੀ ਬਾਣੀ, ਗਿਆਨ, ਖਾਂਣੀ ਵਿੱਚੋਂ ਜਿਣੀ ਖਬ ੰਸ ਲੱਭੇ । ਵੇਦੀ ॥

**ਵੈਦੰਗੀ,** ਸ:—ਵੈਦ ਦੀ ਵਿਦਯਾ, ਹਕੀਮੀ ॥

ਵੇਦਣ<br>ਵੇਦਣ ਬਾਈ<br>ਵੇਦਨ<br>ਵੇਦਨਾ } 'ਬੇਦਨ' ਆਦਿਕ ਵੇਖੋ ॥

**ਵੇਦਾਂਗ,** ਪੁ:—ਵੇਦਾਂ ਦੇ ਛੇ ਅੰਗ (ਵਯਾਕਰਣ ਆਦਿਕ) ॥

**ਵੇਦਾਂਗੀ,** ਸ:—'ਵੈਦੰਗੀ' ਵੇਖੋ ॥

**ਵੇਦਾਂਤ,** ਪੁ:—ਖਟ ਸ਼ਾਸਤ੍ਰਾਂ ਵਿੱਚੋਂ ਇੱਕ, ਇੱਕ ਮਤ ਜਿਸ ਵਿੱਚ ਬ੍ਰਹਮ ਨੂੰ ਹੀ ਸੱਤ ਅਤੇ ਸੰਸਾਰ ਨੂੰ ਅਸੱਤ ਮੰਨਿਆ ਜਾਂਦਾ ਹੈ ॥

ਵੇਦਾਂਤਣ, ਸ:<br>ਵੇਦਾਂਤੀ, ਪੁ: } ਜੋ ਵੇਦਾਂਤ ਮਤ ਨੂੰ ਮੰਨੇ ॥

ਵੇਦੀ<br>ਵੇਦੀ ਬਾਵਾ<br>ਵੇਧ } 'ਬੇਦੀ' ਆਦਿਕ ਵੇਖੋ ॥

**ਵੇਰ,** ਸ:—ਵਾਰੀ, ਮੌਕਾ, ਢਿੱਲ, ਇੱਕ ਰੁੱਖ ॥

**ਵੇਰ ਵੇਰ,** ਕ੍ਰਿ:, ਵਿ:—ਘੜੀ ਮੁੜੀ, ਕਈ ਵਾਰ, ਅਕਸਰ ॥

ਵੇਰਵਾ<br>ਵੇਰੜਾ<br>ਵੇਰਣੀ<br>ਵੇਰਾ<br>ਵੇਰੀ } 'ਬੇਰਵਾ' ਆਦਿਕ ਵੇਖੋ ॥

ਵੇਲ
ਵੇਲਣ (ਨ)
ਵੇਲਣਾ (ਨਾ)
ਵੇਲਣੀ } 'ਬੇਲ' ਆਦਿਕ ਵੇਖੋ ॥

ਵੇਲਾ, ਪੁ:—ਵਕਤ, ਸਮਾ, ਮੌਕਾ, ਚਿਰ ॥

ਹਲਾਂ ਵੇਲਾ, ਪੁ:—ਹਲ ਚਲਾਉਣ ਦਾ ਵੇਲਾ, ਬਹੁਤ ਤੜਕਾ ॥

ਕੁੱਕੜ ਵੇਲਾ, ਪੁ:—ਕੁੱਕੜ ਦੇ ਬਾਂਗ ਦੇਣ ਦਾ ਵੇਲਾ, ਸਵੇਰਾ ॥

ਚੱਕੀ ਵੇਲਾ, ਪੁ:—ਚੱਕੀ ਝੋਣ ਦਾ ਵੇਲਾ, ਪ੍ਰਭਾਤ ॥

ਲਾਹ ਵੇਲਾ, ਪੁ:—'ਲਾਹ' ਵਿੱਚ ਵੇਖੋ ॥

ਚਿੜਕਣ ਵੇਲਾ, ਪੁ:—ਚਿੜੀਆਂ ਚਿੜਕਣ ਦਾ ਵੇਲਾ, ਤੜਕਾ ॥

ਢੱਗਾ ਵੇਲਾ, ਪੁ:—ਸਵੇਰਾ, ਦਿਨ ਚੜ੍ਹਨ ਤੋਂ ਪਹਿਲੇ ॥

ਵੇਲਾਂ ਕੁਵੇਲਾ, ਪੁ:—ਕਦੀ ਮੌਕੇ, ਕਦੇ ਕਦੇ ॥

ਵੈਲ਼ੀ,
ਵੈਲ਼ੀ
ਵੈਲ
ਵੈਲੂਮੀ
ਵੈਲੂ
ਵੈਲਾ
ਵੈਲੀ
ਵੈਲੇ } 'ਵੈਲਾ' ਆਦਿਕ ਵੇਖੋ ॥



ਵੈਸਰਾਇ, ਪੁ:—'ਵਾਈਸਰਾਇ' ਵੇਖੋ ॥

ਵੈਸਾਖ
ਵੈਸਾਖੀ } 'ਵਸਾਖ' 'ਵਸਾਖੀ' ਵੇਖੋ ॥

ਵੈਂਹਗੀ, ਸ:—'ਬਹਿੰਗੀ' ਵੇਖੋ ॥

ਵੈਹਣ
ਵੈਹਿਣ } ਪੁ:—ਨਦੀ ਦਾ ਵੇਗ, ਵਹਾਉ ॥

ਵੈਹਣਾ, ਕ੍ਰਿ:—ਬਹਿਣਾ, ਬੈਠਣਾ, ਵਗਣਾ ॥

ਵੈਂਗਣ
ਵੈਂਙਣ } ਪੁ:—ਇੱਕ ਭਾਜੀ, ਬਤਾਉਂ, ਬਤਾਊਂ ॥

ਵੈਂਗਣੀ
ਵੈਂਙਣੀ
ਵੈਂਜਣੀ } ਵਿ:—ਵੈਂਗਣ ਦੇ ਰੰਗ ਦਾ ॥

ਵੈਜ਼ਲੀਨ, ਸ:—ਇੱਕ ਮੱਲ੍ਹਮ ਵਰਗੀ ਚਿਕਨੀ ਦੁਆ ॥

ਵੈਣਮਾਂ (ਵਾਂ)
ਵੈਣ
ਵੈਦ
ਵੈਦਕ
ਵੈਦਗੀ
ਵੈਦੇਹੀ
ਵੈਦਣ (ਣੀ)
ਵੈਦੜਾ } 'ਬੈਣਮਾਂ' ਆਦਿਕ ਵੇਖੋ ॥

ਵੈਪਾਰ
ਵੈਪਾਰਨ
ਵੈਪਾਰੀ } 'ਬੁਪਾਰ' ਆਦਿਕ ਵੇਖੋ ॥

**ਵੈਰ**, ਪੁ:—'ਬੈਰ' ਵੇਖੋ ॥

**ਵੈਰਕ**<br>**ਵੈਰਖ** } ਸ:—ਝੰਡਾ, ਨਿਸ਼ਾਨ ॥

**ਵੈਰਣ**, ਸ:—'ਬੈਰਣ' ਵੇਖੋ ॥

**ਵੈਰਾਗ**<br>**ਵੈਰਾਗਣ**<br>**ਵੈਰਾਗੀ** } 'ਬਰਾਗ' ਆਦਿਕ ਵੇਖੋ ॥

**ਵੈਰਾਨ**<br>**ਵੈਰਾਨਾ**<br>**ਵੈਰਾਨੀ** } 'ਵੀਰਾਨ' ਆਦਿਕ ਵੇਖੋ ॥

**ਵੈਰੀ**, ਪੁ:—'ਬੈਰੀ' ਵੇਖੋ ॥

**ਵੈਲ**, ਪੁ:—ਕੁਕਰਮ, ਕੁੱਚ ਪੁਣਾ, ਬਦਮਾਸ਼ੀ ॥

**ਵੈਲਕਮ**, ਪੁ:—ਆਦਰ ਭਾ, ਜੀ ਆਇਆਂ ਨੂੰ ॥

**ਵੈਲ ਦਾਰ**<br>**ਵੈਲੀ** } 'ਵੇਲਦਾਰ' ਵੇਖੋ ॥

**ਵੋਡ**<br>**ਵੋੱਡਾ**<br>**ਵੋਧ**<br>**ਵੋਧਾ**<br>**ਵੋਧੀ**<br>**ਵੋਲ**<br>**ਵੋਲੂ**<br>**ਵੋਲਾ**<br>**ਵੋਹਲੀ**<br>**ਵੋਂਗਾ**<br>**ਵੋਂਗੀ**<br>**ਵੋਣਾ** } 'ਬੋਤ' ਆਦਿਕ ਵੇਖੋ ॥

## ੜ

**ੜ**, ਪੁ:—ੜਾੜਾ, ਗੁਰਮੁਖੀ ਪੈਂਤੀ ਦਾ ਪੈਂਤੀਵਾਂ ਅੱਖਰ ॥

**ੜਾੜ**, ਸ:—ਝਗੜਾ, ਬਖੇੜਾ, ਪੁਆੜਾ ॥

**ੜਾੜਾ**, ਪੁ:—'ੜ' ਅੱਖਰ ਦਾ ਨਾਉਂ ॥

